ਹਾੜ (ਨਾਨਕਸ਼ਾਹੀ ਸੰਮਤ ੫੫੩)
ਜੂਨ 2021

2/- ਰੁਪਏ
RNI No. 88/57, Vol. 65, Issue 6, June 2021

ਮਾਸਿਕ

# ਗੁਰਦੁਆਰਾ ਗਜ਼ਟ



ਜੂਨ 1984 ਦੇ ਘੱਲੂਘਾਰੇ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਜਿਸ ਵਿਚ ਗੋਲੀ ਲੱਗੀ ਸੀ, ਨੂੰ ਸੰਗਤ ਦੇ ਦਰਸ਼ਨਾਂ ਲਈ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਵਿਖੇ ਸੁਸ਼ੋਭਿਤ ਕੀਤਾ ਗਿਆ।



ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਗੱਦੀ ਦਿਵਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜਾਏ ਗਏ ਜਲੌ ਦਾ ਅਲੌਕਿਕ ਦ੍ਰਿਸ਼।

 ੴ ਵਾਹਿਗੁਰੂ ਜੀ ਕੀ ਫ਼ਤਹ ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

ਹਾੜ : ਨਾਨਕਸ਼ਾਹੀ ਸੰਮਤ ੫੫੩
ਅੰਕ 6 : ਜਿਲਦ 65
ਜੂਨ : 2021

ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ: ਹਰਭਜਨ ਸਿੰਘ ਵਕਤਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

ਚੰਦਾ

ਦੇਸ਼ ਵਿਦੇਸ਼
ਸਾਲਾਨਾ 20/- : ਸਾਲਾਨਾ 500/-
ਲਾਈਫ 200/- : (ਹਵਾਈ ਡਾਕ)

*Website : www.sgpcamritsar.org*
*E-mail : gurdwaragazette@gmail.com*
*info@sgpcamritsar.org*
*Phone : 0183-255 3956-60, Ext. 254*




## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*

## ਤਤਕਰਾ

| ਲੇਖ | ਪੰਨਾ |
|---|---|
| ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰ ਮਰਯਾਦਾ | 4 |
| ਇਤਿਹਾਸਕ ਦਿਹਾੜੇ | 5 |
| ਗੁਰਬਾਣੀ ਵਿਚਾਰ | 6 |
| ਸੰਪਾਦਕੀ | 7 |
| ਸ਼ਹੀਦੀ ਪਰੰਪਰਾ ਦੇ ਬਾਨੀ ਸ੍ਰੀ ਗੁਰੂ ਅਰਜਨ ਦੇਵ ਜੀ<br>*-ਬੀਬੀ ਜਗੀਰ ਕੌਰ* | 9 |
| ਦਲਿ ਭੰਜਨ ਗੁਰੁ ਸੂਰਮਾ...<br>*-ਡਾ. ਪਰਮਜੀਤ ਕੌਰ* | 11 |
| ਕਾਰਵਾਈ ਬਜਟ ਇਜਲਾਸ | 18 |
| ਸ਼੍ਰੋਮਣੀ ਕਮੇਟੀ ਖ਼ਬਰਨਾਮਾ | 136 |
| ***English Section*** | |
| ***Historical Events*** | ***179*** |
| ***Sikhs and Sikhism***<br>***-Sirdar Kapur Singh*** | ***180*** |
| ***SGPC News*** | ***182*** |

## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਹਾੜ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੪-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੫-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੬-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੧੫ ਵਜੇ ਸਵੇਰੇ
* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੧੦-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੧-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਜੂਨ ਤੋਂ 15 ਜੁਲਾਈ ਤਕ ਦੇ ਇਤਿਹਾਸਕ ਦਿਹਾੜੇ

੧੭ ਜੂਨ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਦੀ ਕਾਰ-ਸੇਵਾ ਆਰੰਭ ਹੋਈ। (੧੭-੬-੧੯੨੩)

੧੮ ਜੂਨ (ੳ) ਗੁਰਦੁਆਰਾ ਐਕਟ ਅਨੁਸਾਰ ਸੈਂਟਰਲ ਬੋਰਡ ਦੀ ਪਹਿਲੀ ਚੋਣ ਹੋਈ। (੧੮-੬-੧੯੨੬)

(ਅ) ਚੰਡੀਗੜ੍ਹ ਵਿਖੇ ਸਾਰੀਆਂ ਪਾਰਟੀਆਂ ਨੇ ਇਕ ਕਨਵੈਨਸ਼ਨ ਕੀਤੀ ਜਿਸ ਵਿਚ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਮੰਗ ਕੀਤੀ। (੧੮-੬-੧੯੬੮)

੧੯ ਜੂਨ ਅਦਾਲਤ ਨੇ ਗੁਰਦੁਆਰਾ ਫੇਰੂ ਦੇ ਕੇਸ ਦਾ ਫੈਸਲਾ ਸਿੱਖਾਂ ਦੇ ਹੱਕ ਵਿਚ ਦਿੱਤਾ। (੧੯-੬-੧੯੩੧)

੨੨ ਜੂਨ ਸਿੱਖਾਂ ਨੇ ਕੈਬਨਿਟ ਮਿਸ਼ਨ ਦਾ ਬਾਈਕਾਟ ਕਰਨ ਦਾ ਫੈਸਲਾ ਕੀਤਾ। (੨੨-੬-੧੯੪੬)

੨੬ ਜੂਨ ਪੈਂਦੇ ਖਾਂ ਅਤੇ ਅਦੀਨਾ ਬੇਗ ਨੇ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕੀਤਾ। (੨੬-੬-੧੭੦੦)

੨੭ ਜੂਨ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਿਆ। (੨੭-੬-੧੮੩੯)

੩੦ ਜੂਨ ਸੰਯੁਕਤ ਰਾਸ਼ਟਰ ਅਮਰੀਕਾ ਦੇ ਹਾਊਸ ਆਫ ਕਾਮਨਜ਼ ਨੇ ਸਿੱਖ ਮਸਲਿਆਂ 'ਤੇ ਵਿਚਾਰ ਕੀਤੀ ਤੇ ੨੦੪ ਮੈਂਬਰਾਂ ਨੇ ਸਿੱਖਾਂ ਦੀ ਹਮਾਇਤ ਕੀਤੀ। (੩੦-੬-੧੯੮੯)

੧ ਜੁਲਾਈ ਨੰਗਲ ਗੁਜਰਾਂ ਦੀ ਲੜਾਈ ਵਿਚ ਬਾਬਾ ਗੁਰਦਿੱਤਾ ਜੀ ਤੇ ੧੦੦ ਦੇ ਕਰੀਬ ਉਨ੍ਹਾਂ ਦੇ ਸਾਥੀਆਂ ਨੇ ਹਿੰਮਤ ਚੰਦ ਹੰਡੂਰੀ ਨਾਲ ਰਲ ਕੇ ਰੋਪੜ ਦੇ ਪਠਾਣ ਮੁਖੀ ਨਾਲ ਲੜਾਈ ਲੜੀ। (੧-੭-੧੬੩੫)

੭ ਜੁਲਾਈ ਸ. ਸੁਰਜੀਤ ਸਿੰਘ ਬਰਨਾਲਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਏ। (੭-੭-੧੯੮੮)

੮ ਜੁਲਾਈ ਮੋਗੇ ਦੇ ਸ. ਤਾਰਾ ਸਿੰਘ ਨੇ 'ਗੁਰਦੁਆਰਾ ਬਿੱਲ' ਨੂੰ ਪੰਜਾਬ ਦੀ ਲੈਜਿਸਲੇਟਿਵ ਕੌਂਸਲ ਵਿਚ ਪੇਸ਼ ਕੀਤਾ। (੮-੭-੧੯੨੫)

੯ ਜੁਲਾਈ (ੳ) ਗੁਰਦੁਆਰਾ ਬਿੱਲ ਪਾਸ ਹੋ ਕੇ ਕਾਨੂੰਨ ਬਣਿਆ। (੯-੭-੧੯੨੫)

(ਅ) ਸ਼੍ਰੋਮਣੀ ਅਕਾਲੀ ਦਲ ਨੇ ਐਮਰਜੈਂਸੀ ਵਿਰੁੱਧ ਮੋਰਚਾ ਲਾਇਆ। (੯-੭-੧੯੭੫)

੧੦ ਜੁਲਾਈ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ 'ਤੇ ਲਗਾਈ ਪਾਬੰਦੀ ਵਾਪਸ ਲਈ। (੧੦-੭-੧੯੫੫)

੧੨ ਜੁਲਾਈ ਮਾਸਟਰ ਤਾਰਾ ਸਿੰਘ ਨੇ ਪੰਜਾਬੀ ਸੂਬੇ ਲਈ ਲੋਕ ਰਾਏ ਲੈਣ ਦੀ ਮੰਗ ਕੀਤੀ। (੧੨-੭-੧੯੬੧)

੧੫ ਜੁਲਾਈ (ੳ) 'ਖ਼ਾਲਸਾ ਦਰਬਾਰ' ਦਾ ਇਕ ਵਫਦ ਲਾਹੌਰ ਵਿਖੇ ਗਾਂਧੀ ਨੂੰ ਮਿਲਿਆ, ਗਾਂਧੀ ਨੇ ਭਰੋਸਾ ਦਿਵਾਇਆ ਕਿ ਕਾਂਗਰਸ ਕਿਸੇ ਵੀ ਉਸ ਵਿਧਾਨ ਨੂੰ ਪ੍ਰਵਾਨ ਨਹੀਂ ਕਰੇਗੀ ਜੋ ਸਿੱਖਾਂ ਨੂੰ ਸੰਤੁਸ਼ਟ ਨਾ ਕਰਦਾ ਹੋਵੇ। (੧੫-੭-੧੯੩੪)

(ਅ) ਮਾਸਟਰ ਤਾਰਾ ਸਿੰਘ ਨੇ ਸਿੱਖ ਸਟੇਟ ਦੀ ਮੰਗ ਕਰਦਿਆਂ ਦਲੀਲ ਦਿੱਤੀ ਕਿ ਜੇ ੧੦ ਫੀਸਦੀ ਯਹੂਦੀਆਂ ਵਾਸਤੇ ਇਸਰਾਈਲ ਬਣ ਸਕਦਾ ਹੈ ਤਾਂ ਸਿੱਖਾਂ ਵਾਸਤੇ ਆਜ਼ਾਦ ਮੁਲਕ ਕਿਉਂ ਨਹੀਂ ਬਣ ਸਕਦਾ। (੧੫-੭-੧੯੪੫)

**ਗੁਰਬਾਣੀ ਵਿਚਾਰ:**

# ਆਸਾੜੁ ਤਪੰਦਾ ਤਿਸੁ ਲਗੈ...

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥*

(ਪੰਨਾ ੧੩੪)

ਹਾੜ ਦਾ ਮਹੀਨਾ ਉਸ ਜੀਵ ਨੂੰ ਤਪਦਾ ਪ੍ਰਤੀਤ ਹੁੰਦਾ ਹੈ (ਉਹ ਬੰਦੇ ਹਾੜ ਦੇ ਮਹੀਨੇ ਵਾਂਗ ਤਪਦੇ-ਕਲਪਦੇ ਰਹਿੰਦੇ ਹਨ) ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ-ਪਤੀ ਨਹੀਂ ਵੱਸਦਾ, ਜਿਹੜੇ ਜਗਤ ਦੇ ਸਹਾਰਾ ਪਰਮਾਤਮਾ (ਦਾ ਆਸਰਾ) ਛੱਡ ਕੇ ਬੰਦਿਆਂ ਦੀਆਂ ਆਸਾਂ ਬਣਾਈ ਰੱਖਦੇ ਹਨ।

(ਪ੍ਰਭੂ ਤੋਂ ਬਿਨਾਂ) ਕਿਸੇ ਹੋਰ ਦੇ ਆਸਰੇ ਰਿਹਾਂ ਖ਼ੁਆਰ ਹੀ ਹੋਈਦਾ ਹੈ, (ਜੋ ਭੀ ਕੋਈ ਹੋਰ ਸਹਾਰਾ ਤੱਕਦਾ ਹੈ) ਉਸ ਦੇ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ (ਉਸ ਦਾ ਜੀਵਨ ਸਦਾ ਸਹਿਮ ਵਿਚ ਬੀਤਦਾ ਹੈ)। (ਕੁਦਰਤਿ ਦਾ ਨਿਯਮ ਹੀ ਐਸਾ ਹੈ ਕਿ) ਮਨੁੱਖ ਜੇਹਾ ਬੀਜ ਬੀਜਦਾ ਹੈ, (ਕੀਤੇ ਕਰਮਾਂ ਅਨੁਸਾਰ) ਜਿਹੜਾ ਲੇਖ ਉਸ ਦੇ ਮੱਥੇ ਉੱਤੇ ਲਿਖਿਆ ਜਾਂਦਾ ਹੈ, ਉਹੋ ਜਿਹਾ ਫਲ ਉਹ ਪ੍ਰਾਪਤ ਕਰਦਾ ਹੈ। (ਜਗਜੀਵਨ ਪੁਰਖ ਨੂੰ ਵਿਸਾਰਨ ਵਾਲੀ ਜੀਵ-ਇਸਤਰੀ ਦੀ) ਸਾਰੀ ਜ਼ਿੰਦਗੀ ਪਛੁਤਾਵਿਆਂ ਵਿਚ ਹੀ ਗੁਜ਼ਰਦੀ ਹੈ, ਉਹ ਜਗਤ ਤੋਂ ਟੁੱਟੇ ਹੋਏ ਦਿਲ ਨਾਲ ਹੀ ਤੁਰ ਪੈਂਦੀ ਹੈ।

ਜਿਨ੍ਹਾਂ ਬੰਦਿਆਂ ਨੂੰ ਗੁਰੂ ਮਿਲ ਪੈਂਦਾ ਹੈ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਸੁਰਖ਼ਰੂ ਹੁੰਦੇ ਹਨ (ਆਦਰ-ਮਾਣ ਪਾਉਂਦੇ ਹਨ)।

ਹੇ ਪ੍ਰਭੂ! (ਤੇਰੇ ਅੱਗੇ) ਨਾਨਕ ਦੀ ਬੇਨਤੀ ਹੈ, ਆਪਣੀ ਮਿਹਰ ਕਰ, (ਮੇਰੇ ਮਨ ਵਿਚ) ਤੇਰੇ ਦਰਸ਼ਨ ਦੀ ਤਾਂਘ ਬਣੀ ਰਹੇ, (ਕਿਉਂਕਿ) ਹੇ ਪ੍ਰਭੂ! ਤੈਥੋਂ ਬਿਨਾਂ ਮੇਰਾ ਕੋਈ ਹੋਰ ਆਸਰਾ ਨਹੀਂ ਹੈ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਚਰਨਾਂ ਦਾ ਨਿਵਾਸ ਬਣਿਆ ਰਹੇ, ਉਸ ਨੂੰ (ਤਪਦਾ) ਹਾੜ (ਭੀ) ਸੁਹਾਵਣਾ ਜਾਪਦਾ ਹੈ (ਉਸ ਨੂੰ ਦੁਨੀਆਂ ਦੇ ਦੁੱਖ-ਕਲੇਸ਼ ਭੀ ਦੁਖੀ ਨਹੀਂ ਕਰ ਸਕਦੇ)॥੫॥



*ਸੰਪਾਦਕੀ...*

## ਜੂਨ 1984 ਦਾ ਘੱਲੂਘਾਰਾ:

# 37 ਸਾਲ ਬਾਅਦ ਜ਼ਖ਼ਮੀ ਪਾਵਨ ਸਰੂਪ ਦੇ ਦਰਸ਼ਨ ਕਰ ਭਾਵੁਕ ਹੋਈ ਸੰਗਤ

ਜੂਨ ੧੯੮੪ ਦਾ ਘੱਲੂਘਾਰਾ ਸਿੱਖ ਤਵਾਰੀਖ਼ ਦੀ ਨਾ-ਭੁੱਲਣਯੋਗ ਘਟਨਾ ਹੈ। ਇਸ ਘੱਲੂਘਾਰੇ ਦੌਰਾਨ ਭਾਰਤ ਦੀ ਤਤਕਾਲੀ ਕਾਂਗਰਸ ਸਰਕਾਰ ਨੇ ਮਾਨਵਤਾ ਦੇ ਅਧਿਆਤਮਿਕ ਸੋਮੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖਾਂ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਫ਼ੌਜੀ ਹਮਲਾ ਕਰਵਾ ਕੇ ਸਿੱਖ ਮਾਨਸਿਕਤਾ ਨੂੰ ਗਹਿਰੇ ਜ਼ਖ਼ਮ ਦਿੱਤੇ ਹਨ। ਜੂਨ '੮੪ ਦੇ ਪਹਿਲੇ ਹਫ਼ਤੇ ਵਿਚ ਇਸ ਘੱਲੂਘਾਰੇ ਦੌਰਾਨ ਪਾਵਨ ਅਸਥਾਨ ਦੇ ਦਰਸ਼ਨਾਂ ਨੂੰ ਆਈਆਂ ਸੰਗਤਾਂ ਨੂੰ ਨਿਸ਼ਾਨਾ ਬਣਾਇਆ ਗਿਆ। ਛੋਟੇ-ਛੋਟੇ ਬੱਚਿਆਂ, ਬੀਬੀਆਂ ਅਤੇ ਬਜ਼ੁਰਗਾਂ ਨੂੰ ਵੀ ਨਾ ਬਖ਼ਸ਼ਿਆ। ਕੇਂਦਰ ਸਰਕਾਰ ਵੱਲੋਂ ਕਰਵਾਇਆ ਗਿਆ ਇਹ ਫ਼ੌਜੀ ਹਮਲਾ ਏਨਾ ਵਹਿਸ਼ੀਆਨਾ ਸੀ ਕਿ ਪੂਰੀ ਦੁਨੀਆਂ ਨੂੰ ਮਾਨਸਿਕ ਅਤੇ ਅਧਿਆਤਮਿਕ ਤ੍ਰਿਪਤੀ ਦੇਣ ਵਾਲੇ ਮਹਾਨ ਧਾਰਮਿਕ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪਾਵਨ ਸਰੋਵਰ ਦਾ ਰੰਗ ਸੰਗਤਾਂ ਦੇ ਖ਼ੂਨ ਨਾਲ ਲਾਲ ਕਰ ਦਿੱਤਾ ਗਿਆ। ਇਥੇ ਹੀ ਬਸ ਨਹੀਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਦਰ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਵੀ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ। ਇਹ ਸਿੱਖ ਮਾਨਸਿਕਤਾ ਦੇ ਕਦੇ ਨਾ ਮਿਟਣ ਵਾਲੇ ਜ਼ਖ਼ਮ ਹਨ। ਹਰ ਸਾਲ ਜੂਨ ਮਹੀਨਾ ਆਉਂਦਿਆਂ ਹੀ ਇਹ ਜ਼ਖ਼ਮ ਰਿਸਣ ਲੱਗਦੇ ਹਨ। ਕੌਮ ਦੀਆਂ ਪੀੜ੍ਹੀਆਂ ਦਾ ਇਸ ਘੱਲੂਘਾਰੇ ਤੋਂ ਜਾਣੂ ਹੋਣਾ ਬੇਹੱਦ ਲਾਜ਼ਮੀ ਹੈ। ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰ ਸਾਲ ਜੂਨ ੧੯੮੪ ਦੇ ਘੱਲੂਘਾਰੇ ਦੇ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦੀ ਹੈ। ਇਸ ਸਬੰਧ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਅਰਦਾਸ ਸਮਾਗਮ ਕੀਤਾ ਜਾਂਦਾ ਹੈ। ਇਸ ਵਾਰ ਸ਼ਹੀਦੀ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਅੰਤ੍ਰਿੰਗ ਕਮੇਟੀ ਵਿਚ ਲਏ ਗਏ ਅਹਿਮ ਫੈਸਲੇ ਅਨੁਸਾਰ ਘੱਲੂਘਾਰੇ ਸਮੇਂ ਫ਼ੌਜ ਵੱਲੋਂ ਗੋਲੀ ਨਾਲ ਜ਼ਖ਼ਮੀ ਕੀਤੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦੇ ਵੀ ਸੰਗਤਾਂ ਨੂੰ ਦਰਸ਼ਨ ਕਰਵਾਏ ਗਏ ਹਨ। ੩ ਜੂਨ ਤੋਂ ਲੈ ਕੇ ੬ ਜੂਨ ਤੱਕ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਇਸ ਪਾਵਨ ਸਰੂਪ ਨੂੰ ਸੁਸ਼ੋਭਿਤ ਕੀਤਾ ਗਿਆ, ਜਿਸ ਦੇ ਸੰਗਤਾਂ ਨੇ ਨਿਰੰਤਰ ਦਰਸ਼ਨ ਕੀਤੇ। ਬਹੁਤ ਸਾਰੀਆਂ ਸੰਗਤਾਂ ਦੀ ਭਾਵੁਕਤਾ ਅਤੇ ਵਹਿੰਦੇ ਹੰਝੂ ੩੭ ਸਾਲ ਪਹਿਲਾਂ ਭਾਰਤ ਦੀ ਤਤਕਾਲੀ ਸਰਕਾਰ ਦੇ ਕਰੂਰ ਕਾਰੇ ਨੂੰ ਕੋਸਦੇ ਰਹੇ। ਇਸ ਸੰਵੇਦਨਸ਼ੀਲ ਮੌਕੇ 'ਤੇ ਅਨੇਕਾਂ ਸ਼ਰਧਾਲੂਆਂ ਨੇ ਆਖਿਆ ਕਿ ਇਹ ਸਿੱਖ ਕੌਮ ਦੇ ਸਦੀਵ ਜ਼ਖ਼ਮ ਹਨ, ਜੋ ਕਦੇ ਭਰ ਨਹੀਂ ਸਕਦੇ। ਭਾਰਤ ਦੀ ਤਤਕਾਲੀ ਸਰਕਾਰ ਦੀ ਵਹਿਸ਼ੀਆਨਾ ਹਰਕਤ ਮੁਆਫ਼ ਕਰਨ ਯੋਗ ਨਹੀਂ ਹੈ। ਮਾਨਵਤਾ ਨੂੰ ਮਾਨਸਿਕ ਤ੍ਰਿਪਤੀ ਦੇਣ ਵਾਲੇ ਪਾਵਨ ਅਸਥਾਨ ਦੀ ਮਾਣ-ਮਰਯਾਦਾ ਨੂੰ ਤਾਰ-ਤਾਰ ਕਰਨ ਵਾਲੀ ਸਰਕਾਰ ਹਮੇਸ਼ਾ ਸਵਾਲਾਂ ਦੇ ਘੇਰੇ ਵਿਚ ਰਹੇਗੀ।

ਸ਼੍ਰੋਮਣੀ ਕਮੇਟੀ ਵੱਲੋਂ ਜ਼ਖ਼ਮੀ ਪਾਵਨ ਸਰੂਪ ਦੇ ਦਰਸ਼ਨਾਂ ਤੋਂ ਇਲਾਵਾ ਉਹ ਗੋਲੀ ਵੀ ਸੰਗਤ ਨੂੰ ਦਿਖਾਈ ਗਈ, ਜੋ ਇਸ ਪਾਵਨ ਸਰੂਪ ਵਿਚ ਲੱਗੀ ਸੀ। ਇਸ ਦੇ ਨਾਲ ਹੀ ਬੀਬੀ ਜਗੀਰ ਕੌਰ

ਦੀ ਅਗਵਾਈ ਵਿਚ ਅੰਤ੍ਰਿੰਗ ਕਮੇਟੀ ਨੇ ਜਲਦ ਹੀ ਗੋਲੀਆਂ ਲੱਗੇ ਸੁਨਹਿਰੀ ਪੱਤਰੇ ਵੀ ਸੰਗਤਾਂ ਨੂੰ ਦਿਖਾਉਣ ਦਾ ਫੈਸਲਾ ਕੀਤਾ ਹੈ। ਸ਼ਹੀਦੀ ਗੈਲਰੀ ਨੂੰ ਵੀ ਜਲਦ ਸੰਪੂਰਨ ਕਰਨ ਦਾ ਐਲਾਨ ਕੀਤਾ ਗਿਆ ਹੈ। ਗੋਲੀਆਂ ਲੱਗੀ ਡਿਓੜੀ ਦੀ ਸਾਂਭ-ਸੰਭਾਲ ਦੀ ਵਚਨਬੱਧਤਾ ਵੀ ਪ੍ਰਗਟਾਈ ਗਈ ਹੈ। ੩੭ ਸਾਲ ਤੋਂ ਤੜਫਦੀਆਂ ਸਿੱਖ ਭਾਵਨਾਵਾਂ ਦੀ ਤਰਜ਼ਮਾਨੀ ਕਰਦਿਆਂ ਇਹ ਫੈਸਲੇ ਲਏ ਗਏ ਹਨ। ਭਵਿੱਖ ਦੀਆਂ ਪੀੜ੍ਹੀਆਂ ਨੂੰ ਜੂਨ ੧੯੮੪ ਦੇ ਘੱਲੂਘਾਰੇ ਦੀ ਪੀੜਾ ਦਾ ਅਹਿਸਾਸ ਕਰਵਾਉਣ ਲਈ ਇਹ ਅਤਿ ਅਹਿਮ ਹੈ। ਆਸ ਕੀਤੀ ਜਾ ਸਕਦੀ ਹੈ ਕਿ ਕੌਮ ਦੀ ਨੌਜੁਆਨੀ ਆਪਣੇ ਇਨ੍ਹਾਂ ਜ਼ਖ਼ਮਾਂ ਤੋਂ ਸ਼ਕਤੀ ਅਤੇ ਪ੍ਰੇਰਣਾ ਲੈਂਦਿਆਂ ਸਿੱਖ ਕੌਮ ਦੀਆਂ ਭਵਿੱਖੀ ਚੁਣੌਤੀਆਂ ਪ੍ਰਤੀ ਸੁਚੇਤ ਅਤੇ ਜਾਗਰੂਕ ਜ਼ਰੂਰ ਹੋਵੇਗੀ। ਸਿੱਖ ਇਤਿਹਾਸ ਦੀ ਇਹ ਦਰਦਨਾਕ ਗਾਥਾ ਭਾਰਤ ਦੀ ਤਤਕਾਲੀ ਕਾਂਗਰਸ ਸਰਕਾਰ ਦੇ ਕਰੂਪ ਚਿਹਰੇ ਨੂੰ ਪ੍ਰਗਟਾਉਂਦੀ ਹੈ, ਜੋ ਸਿੱਖ ਮਾਨਸਿਕਤਾ ਦਾ ਹਿੱਸਾ ਹੈ ਅਤੇ ਸਦਾ ਬਣੀ ਰਹੇਗੀ। ■

# ਸ਼ਹੀਦੀ ਪਰੰਪਰਾ ਦੇ ਬਾਨੀ ਸ੍ਰੀ ਗੁਰੂ ਅਰਜਨ ਦੇਵ ਜੀ

*-ਬੀਬੀ ਜਗੀਰ ਕੌਰ**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਿੱਖ ਇਤਿਹਾਸ ਵਿਚ ਸ਼ਹੀਦਾਂ ਦੇ ਸਿਰਤਾਜ ਵਜੋਂ ਸਿਖ਼ਰ ਸਨਮਾਨ ਹਾਸਲ ਹੈ। ਸ਼ਹਾਦਤ ਸ਼ਬਦ ਪੜ੍ਹਦਿਆਂ, ਸੁਣਦਿਆਂ ਹੀ ਪੰਚਮ ਗੁਰੂ ਸਾਹਿਬ ਦੇ ਦਰਸ਼ਨ ਹੋ ਜਾਂਦੇ ਹਨ। ਆਪ ਅਜਿਹੀ ਸ਼ਖ਼ਸੀਅਤ ਹਨ, ਜਿਨ੍ਹਾਂ ਨੇ ਲੋਕ-ਪੀੜਾ ਅਤੇ ਲੋਕਾਈ ਦੇ ਦਰਦ ਨੂੰ ਝੱਲਦਿਆਂ ਆਪਣੀ ਲਾਸਾਨੀ ਸ਼ਹਾਦਤ ਦਿੱਤੀ। ਇਸ ਸ਼ਹਾਦਤ ਦਾ ਸਿੱਖ ਲਹਿਰ ਅਤੇ ਪੰਜਾਬ ਦੇ ਇਤਿਹਾਸ ਵਿਚ ਬਹੁਤ ਹੀ ਦੂਰਗਾਮੀ ਅਸਰ ਹੋਇਆ। ਸਿੱਖ ਲਹਿਰ ਨੇ ਇਕ ਨਵਾਂ ਮੋੜ ਲਿਆ ਤੇ ਲੋਕ ਕਲਿਆਣਕਾਰੀ ਸ਼ਕਤੀ ਜ਼ੋਰਦਾਰ ਤਰੀਕੇ ਨਾਲ ਉੱਭਰੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇਸ਼ ਤੇ ਕੌਮ ਦੀ ਉਸਾਰੀ ਦੇ ਇਤਿਹਾਸ ਵਿਚ ਇਕ ਮਹਾਨ ਤੇ ਯੁਗ ਪਲਟਾਊ ਘਟਨਾ ਹੈ। ਇਸ ਸ਼ਹੀਦੀ ਨਾਲ ਸਿੱਖ ਇਤਿਹਾਸ ਵਿਚ ਸ਼ਹਾਦਤਾਂ ਦਾ ਨਵਾਂ ਅਧਿਆਇ ਆਰੰਭ ਹੋਇਆ।

ਸ਼ਹੀਦ ਤੇ ਸ਼ਹਾਦਤ ਅਰਬੀ ਭਾਸ਼ਾ ਦੇ ਸ਼ਬਦ ਹਨ। ਸ਼ਹੀਦ ਦਾ ਭਾਵ ਆਪਣੇ ਈਮਾਨ ਦੀ ਗਵਾਹੀ ਦੇਣ ਵਾਲਾ ਜਾਂ ਧਰਮ ਯੁੱਧ ਵਿਚ ਸ਼ਹੀਦ ਹੋਣ ਵਾਲਾ ਹੈ। ਇਹ ਇਕ ਪਵਿੱਤਰ ਸ਼ਬਦ ਹੈ, ਜਿਸ ਵਿਚ ਨਿੱਜੀ ਲਾਲਸਾ ਨੂੰ ਕੋਈ ਥਾਂ ਨਹੀਂ ਹੈ। ਕਿਸੇ ਉਚੇ-ਸੁੱਚੇ ਉਦੇਸ਼ ਲਈ ਨਿਸ਼ਕਾਮ ਰਹਿ ਕੇ ਸਰੀਰ ਦੀ ਕੁਰਬਾਨੀ ਦੇਣ ਵਾਲਾ ਸ਼ਹੀਦ ਹੈ। ਸ਼ਹੀਦ ਆਪਣੇ ਵਿਸ਼ਵਾਸ ਦੀ ਗਵਾਹੀ ਸਿਦਕ ਨਾਲ ਭਰਮ ਭਉ ਤੋਂ ਰਹਿਤ ਹੋ ਕੇ ਦਿੰਦਾ ਹੈ। ਭਾਈ ਗੁਰਦਾਸ ਜੀ ਅਨੁਸਾਰ ਉਹ ਹੀ ਸ਼ਹੀਦ ਅਖਵਾਉਣ ਦਾ ਹੱਕਦਾਰ ਹੈ, ਜਿਸ ਵਿਚ ਸਬਰ, ਸਿਦਕ ਆਦਿ ਜਿਹੇ ਅਮੋਲਕ ਗੁਣ ਹੋਣ:

*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ। (ਵਾਰ ੩, ਪਉੜੀ ੧੮)*

ਸ੍ਰੀ ਗੁਰੂ ਅਰਜਨ ਦੇਵ ਜੀ ਪਾਵਨ ਸ਼ਹੀਦੀ ਦਾ ਮੂਲ ਤੇ ਮੁੱਖ ਕਾਰਨ ਮੁਗ਼ਲ ਬਾਦਸ਼ਾਹ ਜਹਾਂਗੀਰ ਦੀ ਧਾਰਮਿਕ ਕੱਟੜਤਾ ਸੀ। ਉਸਨੂੰ ਬਰਦਾਸ਼ਤ ਨਹੀਂ ਸੀ ਕਿ ਗੁਰੂ ਘਰ ਦੀ ਸੋਭਾ ਵਧੇ। ਉਸਨੂੰ ਸਿੱਖ-ਸਿਧਾਂਤ ਤੇ ਆਚਾਰ ਵਿਚਾਰ ਦਾ ਨਿਆਰਾਪਨ ਸੀ। ਇਸ ਦੇ ਦਿਨੋਂ ਦਿਨ ਵਧ ਰਹੇ ਤੇਜ ਪ੍ਰਤਾਪ ਨੂੰ ਬਰਦਾਸ਼ਤ ਕਰਨਾ ਇਸਲਾਮ ਤੇ ਤੁਅੱਸਬੀ ਬਾਦਸ਼ਾਹ, ਧਰਮ ਦੇ ਕੱਟੜਪੰਥੀ ਠੇਕੇਦਾਰਾਂ ਲਈ ਮੁਸ਼ਕਲ ਹੋ ਚੁੱਕਾ ਸੀ। ਪੰਜਵੇਂ ਪਾਤਸ਼ਾਹ ਦੀ ਚੜ੍ਹਦੀ ਕਲਾ ਅਤੇ ਬੇਬਾਕ ਬਿਆਨ ਜਿਥੇ ਉਨ੍ਹਾਂ ਦੇ ਧਰਮ-ਕਰਮ ਦੀ ਵਿਲੱਖਣਤਾ, ਕਥਨੀ ਕਰਨੀ ਦੀ ਸੁਤੰਤਰਤਾ, ਸੁਭਾਅ ਦੀ ਨਿਰਭੈਤਾ ਅਤੇ ਸਿੱਖ ਲਹਿਰ ਦੇ ਅੱਗੇ ਵੱਧਣ ਦਾ ਸੂਚਕ ਸੀ, ਉਥੇ ਕਰਮਕਾਂਡੀ ਤੇ ਤੁਅੱਸਬੀ ਸ਼ਕਤੀਆਂ ਨੂੰ ਭਾਰੀ ਚੁਣੌਤੀ ਵੀ ਸੀ। ਅਜਿਹਾ ਸਮੇਂ ਦੇ ਹਾਕਮਾਂ ਨੂੰ ਬਿਲਕੁਲ ਹੀ ਪ੍ਰਵਾਨ ਨਹੀਂ ਸੀ। ਉਨ੍ਹਾਂ ਨੇ ਵਿਉਂਤਾਂ ਗੁੰਦੀਆਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਖਤਮ ਕਰ ਦਿੱਤਾ ਜਾਵੇ, ਤਾਂ ਜੋ ਮੁੜ ਅਜਿਹੀ ਲਹਿਰ ਨਾ ਚੱਲੇ ਤੇ ਸਿੱਖ ਧਰਮ ਦਾ ਖਾਤਮਾ ਹੋ ਜਾਵੇਗਾ। ਪਰ ਇਤਿਹਾਸ ਗਵਾਹ ਹੈ ਕਿ ਹੋਇਆ ਇਸ ਦੇ ਬਿਲਕੁਲ ਉਲਟ। ਕੇਵਲ ਮੁਗ਼ਲ ਬਾਦਸ਼ਾਹ ਜਹਾਂਗੀਰ ਤੇ ਮੁਗ਼ਲੀਆ ਰਾਜ ਦਾ ਖਾਤਮਾ ਹੀ ਨਹੀਂ ਹੋਇਆ, ਸਗੋਂ ਮੁਗ਼ਲ ਖਾਨਦਾਨ ਤੇ ਮੁਗ਼ਲ ਕੌਮ ਦਾ ਵੀ ਸਦਾ ਲਈ ਭੋਗ ਪੈ ਗਿਆ। ਦੂਸਰੇ ਪਾਸੇ ਸਿੱਖ ਲਹਿਰ ਗੁਰੂ ਸਾਹਿਬ ਦੀ ਸ਼ਹਾਦਤ ਤੋਂ ਬਾਅਦ ਦਿਨੋਂ-ਦਿਨ ਵਧਦੀ ਫੁਲਦੀ ਤੇ ਉਚੇਰੀ ਹੁੰਦੀ ਗਈ।

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਗੱਲ ਕਰੀਏ ਤਾਂ ਜਿਵੇਂ ਹਰ ਵਿਅਕਤੀ ਤੇ ਹਾਕਮ ਪਾਪ ਜਾਂ ਜ਼ੁਲਮ ਕਰਨ ਤੋਂ ਬਾਅਦ ਉਸਨੂੰ ਲੁਕਾਉਣ ਦਾ ਯਤਨ ਕਰਦਾ ਹੈ, ਠੀਕ ਇਹੀ ਕੁਝ ਮੁਗ਼ਲ ਹਕੂਮਤ ਨੇ ਵੀ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਅਸਲ ਕਾਰਨਾਂ ਨੂੰ ਛੁਪਾ ਕੇ ਕਈ ਤਰ੍ਹਾਂ ਦੇ ਬੇ-ਬੁਨਿਆਦ ਕਾਰਨ ਘੜ ਕੇ ਪ੍ਰਚੱਲਿਤ ਕੀਤੇ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਅਸਲ ਕਾਰਨ ਬਾਦਸ਼ਾਹ ਜਹਾਂਗੀਰ ਦੀ ਧਾਰਮਿਕ ਕੱਟੜਤਾ ਤੇ ਤੰਗਦਿਲੀ ਸੀ। ਅਸਲ ਵਿਚ ਜਹਾਂਗੀਰ ਮੌਕੇ ਦੀ ਭਾਲ ਵਿਚ ਸੀ ਕਿ ਕਦੋਂ ਕੋਈ ਬਹਾਨਾ ਮਿਲੇ ਤੇ ਉਹ ਸਿੱਖ ਲਹਿਰ ਨੂੰ ਖਤਮ ਕਰ ਦੇਵੇ ਤੇ ਉਨ੍ਹਾਂ ਦੇ ਮੁਖੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮੁਸਲਮਾਨ ਬਣਾ ਲਵੇ ਜਾਂ ਸ਼ਹੀਦ ਕਰ ਦੇਵੇ। ਇਸ ਗੱਲ ਦਾ ਜ਼ਿਕਰ ਉਹ ਆਪਣੀ ਸਵੈ-ਜੀਵਨੀ 'ਤੁਜਕੇ ਜਹਾਂਗੀਰੀ' ਵਿਚ ਵੀ ਕਰਦਾ ਹੈ।

ਇਸ ਤਰ੍ਹਾਂ ਜਹਾਂਗੀਰ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਗਿਆ। ਗੁਰੂ ਸਾਹਿਬ ਜੀ ਨੂੰ ਸ਼ਹੀਦ ਕਰਨ ਸਮੇਂ ਕਈ ਤਰ੍ਹਾਂ ਦੇ ਅਕਹਿ ਤੇ ਅਸਹਿ ਤਸੀਹੇ ਦਿੱਤੇ ਗਏ। ਉਨ੍ਹਾਂ ਨੇ ਅਕਾਲ ਪੁਰਖ ਦੇ ਹੁਕਮ ਵਿਚ ਰਹਿੰਦਿਆਂ ਤੱਤੀ ਤਵੀ ਉਪਰ ਚੌਂਕੜਾ ਮਾਰ ਤੱਤਾ ਰੇਤਾ ਸੀਸ 'ਤੇ ਪਵਾ ਲਿਆ। ਦੇਗ ਵਿਚ ਉਬਾਲੇ ਵੀ ਖਾਧੇ, ਪਰ ਜ਼ੋਰ ਤੇ ਜ਼ਬਰ ਅੱਗੇ ਸੀਸ ਨਹੀਂ ਝੁਕਾਇਆ। ਉਹ ਪ੍ਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਸਨ। ਇਸ ਤਰ੍ਹਾਂ ਅਕਹਿ ਤੇ ਅਸਹਿ ਕਸ਼ਟ ਦੇ ਕੇ ਆਪ ਨੂੰ ਲਾਹੌਰ ਵਿਖੇ ੧੬੦੬ ਈ. ਵਿਚ ਸ਼ਹੀਦ ਕੀਤਾ ਗਿਆ। ਇਸ ਮਹਾਨ ਸ਼ਹਾਦਤ ਵਾਲੇ ਸਥਾਨ 'ਤੇ ਰਾਵੀ ਕੰਢੇ ਲਾਹੌਰ ਵਿਖੇ ਗੁਰਦੁਆਰਾ 'ਡੇਰਾ ਸਾਹਿਬ' ਸਥਿਤ ਹੈ।

ਗੁਰੂ ਜੀ ਦੀ ਖਾਮੋਸ਼ ਸ਼ਹਾਦਤ ਨੇ ਸਿੱਖ ਕੌਮ ਵਿਚ ਜ਼ਬਰ ਵਿਰੁੱਧ ਬਗਾਵਤ ਦਾ ਅਥਾਹ ਜੋਸ਼ ਭਰ ਦਿੱਤਾ ਤੇ ਪਿਆਰ ਭਰੇ ਜਜ਼ਬੇ ਦੇ ਨਾਲ ਤਲਵਾਰ ਵੀ ਸਿੱਖਾਂ ਦਾ ਸ਼ਿੰਗਾਰ ਬਣ ਗਈ, ਹੁਣ ਇਹ ਅਨੁਭਵ ਕੀਤਾ ਜਾਣ ਲੱਗ ਪਿਆ ਕਿ ਧਰਮ ਰੱਖਿਆ ਤੇ ਸਵੈਮਾਣ ਲਈ ਤਾਕਤ ਤੇ ਜਥੇਬੰਦੀ ਦਾ ਹੋਣਾ ਜ਼ਰੂਰੀ ਹੈ। ਦੁਨੀਆਂ ਵਿਚ ਕੋਈ ਵੀ ਗੱਲ ਹੋਵੇ ਅਸਰ ਪਾਏ ਬਿਨਾਂ ਨਹੀਂ ਰਹਿੰਦੀ ਇਹ ਤਾਂ ਇਕ ਮਹਾਂਪੁਰਸ਼ ਦੀ ਸ਼ਹਾਦਤ ਸੀ। ਇਹ ਕਿਵੇਂ ਅਸਰ ਪਾਏ ਬਿਨਾਂ ਰਹਿ ਸਕਦੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਮੀਰੀ ਪੀਰੀ ਦੀਆਂ ਕਿਰਪਾਨਾਂ ਪਹਿਨਣਾ, ਸ਼ਸਤਰ ਇਕੱਠੇ ਕਰਨਾ, ਕਿਲ੍ਹੇ ਬਣਵਾਉਣਾ, ਸ੍ਰੀ ਅਕਾਲ ਤਖਤ ਸਾਹਿਬ ਹੋਂਦ ਵਿਚ ਲਿਆਉਣਾ, ਸ਼ਾਹੀ ਫੌਜ ਦਾ ਡਟ ਕੇ ਟਾਕਰਾ ਕਰਨਾ, ਉਨ੍ਹਾਂ ਨੂੰ ਕਰਾਰੀ ਹਾਰ ਦੇਣਾ, ਸੰਤ ਸਿਪਾਹੀ ਬਣਾਉਣਾ ਇਸ ਸ਼ਹਾਦਤ ਦੇ ਫਲਸਰੂਪ ਹੀ ਅਮਲ ਵਿਚ ਆਏ ਸਨ। ਪੰਚਮ ਪਾਤਸ਼ਾਹ ਦੀ ਸ਼ਹਾਦਤ ਸਿੱਖ ਕੌਮ ਲਈ ਇਕ ਪ੍ਰੇਰਣਾ ਬਣੀ, ਜਿਸ ਨੇ ਅੱਗੇ ਜਾ ਕੇ ਦੁਨੀਆਂ ਦੇ ਧਾਰਮਿਕ ਇਤਿਹਾਸ 'ਤੇ ਨਿਵੇਕਲਾ ਅਤੇ ਨਾ ਮਿਟਣ ਵਾਲਾ ਅਸਰ ਪਾਇਆ। ਇਹ ਸ਼ਹਾਦਤ ਅੱਜ ਵੀ ਸਿੱਖ ਕੌਮ ਲਈ ਪ੍ਰੇਰਣਾ ਦਾ ਸੋਮਾ ਹੈ। ਕੌਮੀ ਜਜ਼ਬੇ ਨੂੰ ਹੋਰ ਉਭਾਰਨ ਲਈ ਅਤੇ ਭਵਿੱਖ ਦੀਆਂ ਤਰਜ਼ੀਹਾਂ ਨਿਰਧਾਰਤ ਕਰਨ ਲਈ ਇਹ ਇਤਿਹਾਸ ਹੀ ਵੱਡਮੁੱਲੀ ਸ਼ਕਤੀ ਹੈ। ਸਮੁੱਚੇ ਸਿੱਖ ਜਗਤ ਨੇ ਇਸ ਦਿਹਾੜੇ 'ਤੇ ਕੌਮ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਹੋਣ ਦਾ ਪ੍ਰਣ ਕਰਨਾ ਹੈ।

ਸੋ ਆਓ! ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਨੂੰ ਸਮਰਪਿਤ ਹੁੰਦਿਆਂ ਗੁਰੂ ਸਾਹਿਬ ਦੀ ਮਹਾਨ ਕੁਰਬਾਨੀ ਤੇ ਸ਼ਹੀਦੀ ਫਲਸਫੇ ਨੂੰ ਹਿਰਦਿਆਂ ਵਿਚ ਵਸਾਈਏ ਅਤੇ ਬਾਣੀ ਤੇ ਬਾਣੇ ਦੇ ਧਾਰਨੀ ਬਣੀਏ। ■

# ਦਲਿ ਭੰਜਨ ਗੁਰੁ ਸੂਰਮਾ...

*-ਡਾ. ਪਰਮਜੀਤ ਕੌਰ**

ਮੀਰੀ-ਪੀਰੀ ਦੇ ਮਾਲਕ, ਹਰਮਨ-ਪਿਆਰੇ, ਪਰਉਪਕਾਰੀ ਸੂਰਮੇ, ਸੰਤਸਿਪਾਹੀ ਬੰਦੀ-ਛੋੜ, ਨਿਮਰਤਾ ਦੇ ਪੁੰਜ, ਦੀਨ ਦੁਨੀ ਦੇ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਕਾਸ਼ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਮਾਤਾ ਗੰਗਾ ਜੀ ਦੇ ਗ੍ਰਿਹ ੧੯ ਜੂਨ, ੧੫੯੫ ਈ. . ਪਿੰਡ ਵਡਾਲੀ ਵਿਖੇ ਹੋਇਆ। ਬ੍ਰਹਮ-ਗਿਆਨੀ ਬਾਬਾ ਬੁੱਢਾ ਜੀ ਦੇ ਆਸ਼ੀਰਵਾਦ ਨਾਲ ਅਵਤਾਰ ਧਾਰਨ ਕਰਨ ਵਾਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੁੰਦਰ ਚਮਕਦੇ ਹੋਏ ਮੁਖ-ਮੰਡਲ ਨੂੰ ਵੇਖ ਕੇ ਦਾਈ ਅਨੰਦ-ਵਿਭੋਰ ਹੋ ਕੇ ਸੋਚਣ ਲੱਗ ਪਈ:

*ਬਾਲ ਅਨੇਕ ਭਏ ਮਮ ਹਾਥ ਨਹੀ ਇਸਕੇ ਸਮ ਕੋ ਦੁਤਿ ਪਾਵਤਿ।*
*ਸੁੰਦਰ ਸੂਰਤਿ ਸ਼ੋਭਾ ਤੇ ਪੂਰਤਿ ਸ੍ਰੀ ਮੁਖ ਮਦ ਮਨੋ ਮੁਸ਼ਕਾਵਤਿ ॥*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

*ਭਾਈ ਗੁਰਦਾਸ ਜੀ ਗੁਰੂ ਪਾਤਸ਼ਾਹ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਬਾਰੇ ਲਿਖਦੇ ਹਨ:*
*ਗੁਰ ਗੋਵਿੰਦੁ ਗੋਵਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ।*
*ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲੰਦਾ। (ਵਾਰ ੨੪ :੨੧)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਪਨ ਦਾ ਬਹੁਤ ਸਾਰਾ ਸਮਾਂ ਗੁਰੂਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਲ ਬੀਤਿਆ। ਬਾਬਾ ਪ੍ਰਿਥੀ ਚੰਦ ਨੇ ਲਾਲਚ ਅਤੇ ਈਰਖਾ ਦੇ ਕਾਰਨ ਤਿਨ ਵਾਰ ਬਾਲ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਖਤਮ ਕਰਵਾਉਣ ਯਤਨ ਕੀਤਾ। ਪਹਿਲਾਂ ਇਕ ਦਾਈ ਨੂੰ ਭੇਜਿਆ ਗਿਆ ਜੋ ਆਪਣੇ ਥਨਾਂ ਨੂੰ ਤੇ ਜ਼ਹਿਰ ਲਗਾ ਕੇ ਆਈ। ਦੂਜੀ ਵਾਰ ਸਪੇਰੇ ਦੁਆਰਾ ਸੱਪ ਨੂੰ ਆਪ ਜੀ ਦੇ ਕਮਰੇ ਵਿਚ ਛਡਵਾ ਦਿੱਤਾ ਗਿਆ, ਪਰ ਦੋਵੇਂ ਵਾਰ ਖਾਲੀ ਗਏ। ਤੀਜੀ ਵਾਰ ਇਕ ਖਿਡਾਵੇ ਬ੍ਰਾਹਮਣ ਨੂੰ ਲਾਲਚ ਦੇ ਕੇ ਭੇਜਿਆ ਗਿਆ। ਖਿਡਾਵੇ ਨੇ ਦਹੀਂ ਵਿਚ ਜ਼ਹਿਰ ਰਲਾ ਕੇ ਪਿਲਾਉਣ ਦੀ ਕੋਸ਼ਿਸ਼ ਕੀਤੀ, ਪਰ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਨੇ ਪੀਣ ਤੋਂ ਇਨਕਾਰ ਕਰ ਦਿੱਤਾ। ਅਚਾਨਕ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਉੱਥੇ ਪਹੁੰਚ ਗਏ ਤੇ ਦਹੀਂ ਪਿਲਾਉਣ ਵਾਲੇ ਬ੍ਰਾਹਮਣ ਦਾ ਸਾਰਾ ਭੇਦ ਖੁੱਲ੍ਹ ਗਿਆ। ਬ੍ਰਾਹਮਣ ਸ਼ੂਲ ਪੈ ਜਾਣ ਕਰਕੇ ਉਹ ਤੜਪ-ਤੜਪ ਕੇ ਮਰ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ:

*ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥੧॥*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ॥ (ਪੰਨਾ ੧੧੩੭)*

ਜਦੋਂ ਲਾਹੌਰ ਵਿਚ ਭਿਆਨਕ ਕਾਲ ਪਿਆ ਤੇ ਸ਼ੀਤਲਾ ਦਾ ਪ੍ਰਕੋਪ ਹੋਇਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਪਰਵਾਰ ਸਮੇਤ ਅੱਠ ਮਹੀਨੇ ਲਾਹੌਰ ਰਹਿ ਕੇ ਦੁਖੀ ਲੋਕਾਂ ਦੇ ਦਰਦ ਵੰਡਾਉਂਦੇ ਰਹੇ ਅਤੇ ਸੇਵਾ ਕਰਦੇ ਰਹੇ। ਬਾਲ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ 'ਤੇ ਵੀ ਬੀਮਾਰੀ ਦਾ ਅਸਰ ਹੋ ਗਿਆ। ਸ੍ਰੀ ਅੰਮ੍ਰਿਤਸਰ ਪਹੁੰਚਣ 'ਤੇ ਤੇਜ ਬੁਖ਼ਾਰ ਚੜ੍ਹਿਆ ਅਤੇ ਚੇਚਕ ਦਾ ਰੋਗ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਅਤੇ ਪਰਮਾਤਮਾ ਦੀ ਕਿਰਪਾ ਨਾਲ ਸਾਹਿਬਜ਼ਾਦੇ ਦੇ ਠੀਕ ਹੋ ਜਾਣ 'ਤੇ ਸ਼ੁਕਰਾਨਾ ਕੀਤਾ:

**੬੨੦, ਗਲੀ ਨੰ. ੧, ਛੋਟੀ ਲਾਈਨ, ਸੰਤਪੁਰਾ, ਯਮੁਨਾਨਗਰ, ਹਰਿਆਣਾ।*

*ਸਦਾ ਸਦਾ ਹਰਿ ਜਾਪੇ॥ ਪ੍ਰਭ ਬਾਲਕ ਰਾਖੇ ਆਪੇ॥*
*ਸੀਤਲਾ ਠਾਕਿ ਰਹਾਈ॥ ਬਿਘਨ ਗਏ ਹਰਿ ਨਾਈ॥ (ਪੰਨਾ ੬੨੭)*

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਉਣ ਵਾਲੇ ਸਮੇਂ ਦਾ ਪਹਿਲਾਂ ਹੀ ਗਿਆਨ ਸੀ। ਆਪ ਜੀ ਨੇ ਮਹਿਸੂਸ ਕੀਤਾ ਕਿ ਹੁਣ ਸਮਾਂ ਆ ਗਿਆ ਹੈ ਜਦੋਂ ਭਗਤੀ ਦੇ ਨਾਲ ਸ਼ਕਤੀ ਦਾ ਸੁਮੇਲ ਕੀਤਾ ਜਾਣਾ ਚਾਹੀਦਾ ਹੈ। ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਦੀ ਸਿੱਖਿਆ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਦੇਣ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਕੀਦ ਕੀਤੀ ਕਿ ਗੁਰਬਾਣੀ ਦੀ ਸਿੱਖਿਆ ਦੇ ਨਾਲ ਅਸਤਰ-ਸ਼ਸਤਰ ਦੀ ਵਿੱਦਿਆ ਵੀ ਦਿੱਤੀ ਜਾਵੇ। ਬਾਬਾ ਬੁੱਢਾ ਜੀ ਨੇ ਤੀਰ-ਤਲਵਾਰ, ਨੇਜਾਬਾਜ਼ੀ, ਘੋੜ-ਸਵਾਰੀ ਆਦਿਕ ਸੂਰਬੀਰਾਂ ਵਾਲੇ ਸਾਰੇ ਕਰਤਬਾਂ ਵਿਚ ਸਾਹਿਬਜ਼ਾਦੇ ਨੂੰ ਨਿਪੁੰਨ ਕਰ ਦਿੱਤਾ। ਸੰਨ ੧੬੦੬ ਵਿਚ ਜਦੋਂ ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਲੈ ਆਉਣ ਦਾ ਹੁਕਮ ਜਾਰੀ ਕਰ ਦਿੱਤਾ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਬੁਲਾ ਕੇ ਸਾਰੇ ਹਾਲਾਤ ਦੀ ਜਾਣਕਾਰੀ ਦੇ ਕੇ "ਹਰਿਮੰਦਰ ਸਾਹਿਬ ਦੇ ਅੰਦਰ ਸਾਰੀ ਸੰਗਤ ਦੇ ਸਾਹਮਣੇ ਭਰੇ ਦੀਵਾਨ ਵਿਚ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪ ਦਿੱਤੀ।" (ਗਰੁ ਇਤਿਹਾਸ) ਪ੍ਰੋ. ਸਾਹਿਬ ਸਿੰਘ, ਪੰਨਾ (੨੦੬)

ਉਸ ਸਮੇਂ ਆਪ ਜੀ ਦੀ ਉਮਰ ੧੧ ਸਾਲ ਸੀ। ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਧਾਰਨ ਕੀਤੀਆਂ। ਇਕ ਮੀਰੀ ਦੀ ਭਾਵ, ਸੰਸਾਰਕਤਾ ਅਤੇ ਸ਼ਕਤੀ ਦੀ ਪ੍ਰਤੀਕ, ਦੂਜੀ ਪੀਰੀ ਦੀ ਭਾਵ-ਭਗਤੀ ਤੇ ਧਰਮ-ਸਾਧਨਾ ਦੀ ਪ੍ਰਤੀਕ। ਗੁਰੂ ਜੀ ਨੇ ਸਮਝਾਇਆ ਕਿ ਮੀਰੀ ਤੇ ਪੀਰੀ ਇਕ ਦੂਜੇ ਦੀਆਂ ਪੂਰਕ ਹਨ। ਮੀਰੀ-ਪੀਰੀ ਦੇ ਸਿਧਾਂਤ ਦਾ ਧਾਰਨੀ ਹੀ ਸਾਰਿਆਂ ਵਿਚ ਇਕ ਅਕਾਲ ਪੁਰਖ ਦੀ ਜੋਤ ਵੇਖ ਸਕਦਾ ਹੈ ਤੇ ਸਰਬੱਤ ਦਾ ਭਲਾ ਮੰਗ ਸਕਦਾ ਹੈ। ਭਾਈ ਗੁਰਦਾਸ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਅਦੁੱਤੀ ਸ਼ਖ਼ਸੀਅਤ ਬਾਰੇ ਲਿਖਦੇ ਹਨ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ-ਪੀਰੀ ਵਾਲੇ ਭਾਰੀ ਗੁਰੂ, ਤਖ਼ਤ 'ਤੇ ਬੈਠੇ ਹਨ। ਮਾਨੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਕਾਇਆ ਬਦਲ ਕੇ ਹਰਿਗੋਬਿੰਦ ਰੂਪ ਮੂਰਤ ਸਵਾਰੀ ਹੈ। ਦਲਾਂ ਦਾ ਨਾਸ਼ ਕਰਨ ਵਾਲਾ ਵੱਡਾ ਪਰਉਪਕਾਰੀ ਸੂਰਮਾ ਗੁਰੂ ਪ੍ਰਗਟ ਹੋਇਆ ਹੈ:

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ॥ (ਵਾਰ ੧:੪੮)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮਹਿਸੂਸ ਕੀਤਾ ਕਿ ਮਨੁੱਖਤਾ ਨੂੰ ਕੁਚਲੇ ਅਤੇ ਦਬਾਏ ਜਾਣ ਤੋਂ ਰੋਕਣ ਲਈ ਮਨੁੱਖੀ ਹਿਰਦੇ ਵਿਚ ਐਸਾ ਜਜ਼ਬਾ ਪੈਦਾ ਹੋਣਾ ਜ਼ਰੂਰੀ ਹੈ ਜਿਸ ਦੇ ਅਹਿਸਾਸ ਨਾਲ ਨਾ ਕੋਈ ਕਿਸੇ ਤੋਂ ਡਰੇ ਅਤੇ ਨਾ ਕਿਸੇ ਨੂੰ ਡਰਾਵੇ। ਬਲਵਾਨ ਤੋਂ ਡਰ ਕੇ ਕੋਈ ਆਪਣੇ ਆਪ ਨੂੰ ਨੀਵਾਂ ਨਾ ਸਮਝੇ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਇਸ ਅਹਿਸਾਸ ਦਾ ਬੀਜ ਬੀਜਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਪੰਚਮ ਪਾਤਸ਼ਾਹ ਤਕ ਗੁਰੂ ਸਾਹਿਬਾਨ ਨੇ ਅਖੌਤੀ ਨੀਚ ਸਮਝੇ ਜਾਣ ਵਾਲੇ ਲੋਕਾਂ ਦੇ ਹਿਰਦੇ ਵਿਚ ਸ੍ਵੈਮਾਣ ਦੀ ਭਾਵਨਾ ਨੂੰ ਜਗਾਇਆ। ਉਸ ਅਹਿਸਾਸ ਦੇ ਬੀਜ ਨੂੰ ਪਨਪਨ ਦੀ ਜਗ੍ਹਾ ਦਿੱਤੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਅਹਿਸਾਸ ਰੂਪੀ ਬੀਜ ਨੂੰ ਰੁੱਖ ਦਾ ਰੂਪ ਦੇਣ ਦਾ ਉਪਰਾਲਾ ਕੀਤਾ। ਹਥਿਆਰ ਫੜਨ ਲਈ ਮਨ ਦੀ ਜਾਗ੍ਰਿਤੀ ਜ਼ਰੂਰੀ ਹੈ। ਸ੍ਵੈਮਾਣ ਅਤੇ ਆਤਮ-ਵਿਸ਼ਵਾਸ ਦੀ ਭਾਵਨਾ ਪੈਦਾ ਹੋਣ ਤੋਂ ਬਾਅਦ ਹੀ ਆਪਣੀ ਰੱਖਿਆ ਅਤੇ ਦੂਸਰਿਆਂ ਨੂੰ

ਜ਼ੁਲਮ ਤੋਂ ਬਚਾਉਣ ਲਈ ਹਥਿਆਰ ਫੜੇ ਜਾ ਸਕਦੇ ਹਨ। ਗੁਰੂ ਸਾਹਿਬ ਨੇ ਸਮਝਾਇਆ ਕਿ ਧਰਮ ਦੀ ਰੱਖਿਆ ਲਈ ਬੀਰ-ਰਸ ਜ਼ਰੂਰੀ ਹੈ। ਬੀਰ-ਰਸ ਪੈਦਾ ਕਰਨ ਲਈ, ਗੁਰਸਿੱਖਾਂ ਨੂੰ ਉਤਸ਼ਾਹ-ਮਈ ਜੀਵਨ ਜੀਉਣ ਦੀ ਪ੍ਰੇਰਨਾ ਦੇਣ ਲਈ ਗੁਰੂ ਸਾਹਿਬ ਨੇ ਸੰਨ ੧੬੦੯ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦਾ ਨਿਰਮਾਣ ਕਰਵਾਇਆ। ਸ੍ਰੀ ਅਕਾਲ ਤਖਤ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਢਾਡੀ ਵੀਰ-ਰਸ ਪੈਦਾ ਕਰਨ ਲਈ ਵਾਰਾਂ ਗਾਉਂਦੇ ਸਨ:

*ਸੁਨਿ ਅਬਿਚਲ ਢਾਡੀ ਚਲਿ ਆਯੋ।*
*ਭਏ ਸੁਭਟ ਤਿਨ ਕੋ ਜਸੁ ਗਾਯੋ।*
*ਜਿਸ ਕੇ ਸੁਨਤਿ ਬੀਰ ਰਸ ਜਾਗੇ।*
*ਕਾਇਰ ਸੋ ਪਿ ਲਰੈ ਬੁਗ ਭਾਗੇ॥ (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਗੁਰਦਾਸ ਜੀ ਗੁਰੂ ਪਾਤਸ਼ਾਹ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਬਾਰੇ ਲਿਖਦੇ ਹਨ:

*ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿ ਗੋਬਿੰਦੁ ਅਤੋਲਾ।*
*ਦੀਨ ਦੁਨੀ ਦਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਅਡੋਲਾ।*
*ਪੰਜ ਪਿਆਲੇ ਅਜਰੁ ਜਰਿ ਹੋਇ ਮਸਤਾਨ ਸੁਜਾਣ ਵਿਚੋਲਾ।*
*ਤੁਰੀਆ ਚੜ੍ਹਿ ਜਿਣਿ ਪਰਮ ਤਤੁ ਛਿਅ ਵਰਤਾਰੇ ਕੋਲੋ ਕੋਲਾ। (ਵਾਰ ੩੯:੩)*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ 'ਮਸੰਦ' ਪੰਥਕ-ਕਾਰਜਾਂ ਲਈ ਦਸਵੰਧ ਦੀ ਮਾਇਆ ਇਕ'ਠੀ ਕਰ ਕੇ ਲਿਆਉਂਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੂਰਦੇਸ਼ਾਂ ਤੋਂ ਆਉਣ ਵਾਲੇ ਵਪਾਰੀਆਂ ਨੂੰ ਦਸਵੰਧ ਦੀ ਮਾਇਆ ਦੇ ਨਾਲ ਘੋੜੇ ਅਤੇ ਅਸਤਰ-ਸ਼ਸਤਰ ਲਿਆਉਣ ਲਈ ਪ੍ਰੇਰਿਤ ਕੀਤਾ। ਗੁਰਸਿੱਖਾਂ ਨੂੰ ਸ਼ਸਤਰ ਵਿੱਦਿਆ ਸਿਖਾਉਣ ਲਈ ੫੨ ਸੂਰਮੇ ਨਿਯੁਕਤ ਕੀਤੇ ਜਿਸ ਦੇ ਫਲਸਰੂਪ ਮਾਝੇ, ਮਾਲਵੇ ਤੇ ਦੁਆਬੇ ਤੋਂ ਪੰਜ ਸੌ ਨੌਜਵਾਨ ਗੁਰੂ ਜੀ ਦੇ ਕੋਲ ਆ ਕੇ ਸ਼ਸਤਰ ਵਿੱਦਿਆ ਦੀ ਸਿੱਖਿਆ ਲੈਣ ਲੱਗ ਪਏ। ਸਤਿਗੁਰੂ ਜੀ ਦੀ ਇਸ ਫੌਜ ਵਿਚ ਅਨੇਕ ਮੁਸਲਮਾਨ ਵੀ ਸ਼ਾਮਲ ਹੋਏ।

ਗੁਰੂ ਸਾਹਿਬ ਦੀ ਅਗਵਾਈ ਵਿਚ ਗੁਰਸਿੱਖਾਂ ਨੇ ਸ਼ਿਕਾਰ ਵੀ ਖੇਡਣਾ ਸ਼ੁਰੂ ਕਰ ਦਿੱਤਾ। ਗੁਰੂ ਸਾਹਿਬ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਦੁਆਬੇ ਤੇ ਮਾਲਵੇ ਵੱਲ ਗਏ, ਉੱਥੋਂ ਕਰਤਾਰਪੁਰ ਪਹੁੰਚੇ। ਕਰਤਾਰਪੁਰ ਦੇ ਨੇੜੇ ਪਠਾਣਾਂ ਦਾ ਪਿੰਡ ਵਡਾਮੀਰ ਸੀ। ਉੱਥੋਂ ਦੇ ਬਹੁਤ ਸਾਰੇ ਨੌਜਵਾਨ ਗੁਰੂ ਜੀ ਕੋਲ ਭਰਤੀ ਹੋ ਗਏ। ਉਨ੍ਹਾਂ ਵਿੱਚੋਂ ਇਕ ਪੈਂਦੇ ਖਾਂ ਸੀ ਜੋ ਗੁਰੂ ਜੀ ਦੀ ਖ਼ਾਸ ਕਿਰਪਾ ਦਾ ਪਾਤਰ ਬਣਿਆ।

੧੬੧੫ ਈ. ਵਿਚ ਆਪ ਜੀ ਸ੍ਰੀ ਅੰਮ੍ਰਿਤਸਰ ਵਾਪਸ ਆਏ। ੧੬੧੬ ਈ. ਵਿਚ ਗਿਲਟੀ ਤਾਪ ਨੇ ਜ਼ੋਰ ਪਕੜ ਲਿਆ। ਪੰਜਾਬ, ਸਰਹੰਦ, ਦਿੱਲੀ ਤੇ ਆਗਰੇ ਤਕ ਬਹੁਤ ਤਬਾਹੀ ਹੋਈ। ਕਸ਼ਮੀਰ ਵਿਚ ੧੬੧੬ ਤੋਂ ੧੬੨੪ ਈ. ਤਕ ਅੱਠ ਸਾਲ ਇਸ ਗਿਲਟੀ ਤਾਪ ਦਾ ਪ੍ਰਕੋਪ ਰਿਹਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ੧੬੧੬ ਈ. ਵਿਚ ਕਸ਼ਮੀਰ ਗਏ ਤੇ ਦਸਵੰਧ ਦੀ ਪੂੰਜੀ ਨਾਲ ਗ਼ਰੀਬਾਂ ਦੀ ਮਦਦ ਸ਼ੁਰੂ ਕਰ ਦਿੱਤੀ। ਗੁਰੂ ਜੀ ਦੀ ਨਿਸ਼ਕਾਮ ਸੇਵਾ ਦਾ ਅਸਰ ਇਹ ਹੋਇਆ ਕਿ ਅਨੇਕਾਂ ਹਿੰਦੂ ਅਤੇ ਮੁਸਲਮਾਨ ਗੁਰੂ ਜੀ ਦੇ ਸਿੱਖ ਬਣ ਗਏ। ਸਿੱਖ-ਇਤਿਹਾਸ ਵਿਚ ਮੁਸਲਮਾਨ ਤੋਂ ਸਿੱਖ ਬਣੇ ਭਾਈ ਕੱਟੂ ਦਾ ਨਾਮ ਬੜੇ ਆਦਰ ਅਤੇ ਪਿਆਰ ਨਾਲ ਲਿਆ ਜਾਂਦਾ ਹੈ। ਕਸ਼ਮੀਰ ਜਾਂਦੇ ਸਮੇਂ ਗੁਰੂ ਜੀ ਨੇ ਸਿਆਲਕੋਟ ਦੇ ਨੇੜ੍ਹੇ ਪਿੰਡ ਚ ਪਰਨਾਲਾ ਦੀ ਜਲਹੀਣ ਧਰਤੀ 'ਤੇ 'ਗੁਰੂਸਰ' ਨਾਮ ਦਾ ਸਰੋਵਰ ਤਿਆਰ ਕਰਵਾਇਆ ਸੀ। ਸ੍ਰੀਨਗਰ ਤੋਂ ਵਾਪਸ ਆਉਣ ਵੇਲੇ ਆਪ ਬਾਰਾਮੂਲ੍ਹਾ ਦੇ ਰਸਤੇ ਗੁਜਰਾਤ, ਵਜੀਰਾਬਾਦ, ਹਾਫ਼ਿਜ਼ਾਬਾਦ ਹੁੰਦੇ ਹੋਏ ਨਨਕਾਣਾ ਸਾਹਿਬ ਆਏ। ਗਿਲਟੀ ਤਾਪ ਦੇ ਪ੍ਰਕੋਪ ਨਾਲ ਲਾਹੌਰ ਵਿਚ ਵੀ ਬਹੁਤ ਤਬਾਹੀ ਮੱਚੀ। ਗੁਰੂ ਜੀ ਨਨਕਾਣਾ ਸਾਹਿਬ ਤੋਂ ਲਾਹੌਰ ਪਹੁੰਚੇ। ਦੁਖੀਆਂ ਦਾ ਦਰਦ ਵੰਡਾਉਂਦੇ ਰਹੇ, ਸੇਵਾ ਕਰਦੇ

ਰਹੇ ਤੇ ੧੬੧੮ ਈ. ਵਿਚ ਸ੍ਰੀ ਅੰਮ੍ਰਿਤਸਰ ਵਾਪਸ ਆਏ। ਸ੍ਰੀ ਅੰਮ੍ਰਿਤਸਰ ਵਿਚ ਗੁਰੂ ਜੀ ਦੇ ਦਰਸ਼ਨਾਂ ਲਈ ਆਉਣ ਵਾਲੀ ਸੰਗਤ ਦੀ ਗਿਣਤੀ ਵੱਧਦੀ ਵੇਖ ਕੇ 'ਬਿਬੇਕਸਰ' ਤਿਆਰ ਕਰਵਾਇਆ।

ਗਿਲਟੀ-ਤਾਪ ਤੋਂ ਹੋਣ ਵਾਲੀ ਤਬਾਹੀ ਬਾਰੇ ਸੁਣ ਕੇ ਜਹਾਂਗੀਰ ਵੀ ਕਸ਼ਮੀਰ ਤੇ ਫਿਰ ਲਾਹੌਰ ਵਿਚ ਹਿੰਦੂ, ਮੁਸਲਮਾਨਾਂ ਦੇ ਮੂੰਹੋਂ ਗੁਰੂ ਜੀ ਦੀ ਸਿਫਤ-ਸਾਲਾਹ ਸੁਣ ਕੇ ਚਿੰਤਿਤ ਹੋ ਗਿਆ। ਗੁਰੂ ਜੀ ਦਾ ਹਰਮਨ-ਪਿਆਰਾ ਹੋਣਾ ਉਸ ਕੋਲੋਂ ਸਹਾਰਿਆ ਨਾ ਗਿਆ। ਆਗਰਾ ਪਹੰਚੁ ਕੇ ਜਹਾਂਗੀਰ ਨੇ ਹੁਕਮ ਜਾਰੀ ਕਰ ਦਿੱਤਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਜਾਵੇ। ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਹੋਣ ਦੇ ਬਾਅਦ ਗੁਰੂ ਜੀ ਨੇ ਤਿੰਨ ਦਿਨ ਭੋਜਨ ਨਹੀਂ ਕੀਤਾ, ਕਿਉਂਕਿ ਉਹ ਭੋਜਨ ਜ਼ੁਲਮ ਨਾਲ ਇਕੱਠੇ ਕੀਤੇ ਧਨ ਨਾਲ ਤਿਆਰ ਕੀਤਾ ਗਿਆ ਸੀ। ਅੰਤ ਵਿਚ ਗੁਰਸਿੱਖਾਂ ਦੁਆਰਾ ਮਿਹਨਤ ਕਰ ਕੇ ਲਿਆਂਦੇ ਗਏ ਧਨ ਨਾਲ ਤਿਆਰ ਕੀਤੇ ਗਏ ਭੋਜਨ ਨੂੰ ਹੀ ਸਵੀਕਾਰ ਕੀਤਾ ਗਿਆ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

*ਸ੍ਰੀ ਮੁਖ ਤੇ ਫੁਰਮਾਵਨਿ ਕੀਨਿ।*
*ਇਹ ਭੋਜਨ ਖਾਹਿ ਕਬੀ ਨ।*
*ਵਹਰਿ ਜਾਇ ਮਿਹਨਤ ਕਰਿ ਲਯਾਵਹੁ।*
*ਰਸਦ ਖ੍ਰੀਦਹੁ ਬਿਪਨੀ ਜਾਵਹੁ।*
*ਤਿਸ ਤੇ ਤਯਾਰ ਅਹਾਰ ਕਰੀ ਜਹਿ।*
*ਹਿਤ ਭੋਜਨ ਦੇ ਸੋ ਹਮ ਦੀਜਹਿ।*
*ਨਾਂਹਿ ਤੇ ਰਹਿ ਹੈ ਪੌਨ ਅਹਾਰੀ।*
*ਜਬਿ ਲਗਿ ਬਾਸਹਿ ਦੁਰਗ ਮਝਾਰੀ॥ (ਸ੍ਰੀ ਗੁਰੂ ਸੂਰਜ ਪ੍ਰਤਾਪ ਗ੍ਰੰਥ)*

ਅਤੇ

*ਸ੍ਰੀ ਮੁਖ ਕਹਾ ਕਿਰਤ ਕਰ ਲਿਆਵੋ।*
*ਸੋ ਭੋਜਨ ਹਮ ਕੋ ਕਰਵਾਵੋ। (ਗੁਰ ਬਿਲਾਸ ਪਾ. ਛੇਵੀਂ)*

ਗਵਾਲੀਅਰ ਦੇ ਕਿਲ੍ਹੇ ਵਿਚ ੫੨ ਰਾਜੇ ਪਹਿਲਾਂ ਹੀ ਨਜ਼ਰਬੰਦ ਸਨ। ਗੁਰੂ ਜੀ ਉਨ੍ਹਾਂ ਨਿਰਾਸ਼ ਰਾਜਿਆਂ ਨੂੰ ਹੌਸਲਾ ਰੱਖਣ ਲਈ ਪ੍ਰੇਰਦੇ ਰਹਿੰਦੇ। ਗੁਰੂ ਪਾਤਸ਼ਾਹ ਦੀ ਰਹਿਣੀ-ਬਹਿਣੀ, ਕਥਨੀ ਅਤੇ ਕਰਨੀ ਦਾ ਐਸਾ ਪ੍ਰਭਾਵ ਪਿਆ ਕਿ ਉਨ੍ਹਾਂ ਨੇ ਵੀ ਸੰਗਤ ਵਿਚ ਜੁੜਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਬੰਦੀ ਰਾਜਿਆਂ ਦੀ ਪੀੜ ਨੂੰ ਗੁਰੂ ਜੀ ਨੇ ਪੂਰੀ ਤਰ੍ਹਾਂ ਮਹਿਸੂਸ ਕੀਤਾ। ਇਸ ਲਈ ਜਦੋਂ ਵਜੀਰ ਖਾਂ ਗੁਰੂ ਜੀ ਦੀ ਰਿਹਾਈ ਦਾ ਹੁਕਮ ਲੈ ਕੇ ਗਵਾਲੀਅਰ ਪਹੁੰਚਿਆ ਤਾਂ ਗੁਰੂ ਜੀ ਨੇ ਉਨ੍ਹਾਂ ਰਾਜਿਆਂ ਦੀ ਰਿਹਾਈ ਤੋਂ ਬਿਨਾ ਆਪ ਕਿਲ੍ਹੇ ਤੋਂ ਬਾਹਰ ਜਾਣਾ ਸਵੀਕਾਰ ਨਹੀਂ ਕੀਤਾ। ਭਾਈ ਸੰਤੋਖ ਸਿੰਘ ਲਿਖਦੇ ਹਨ:

*ਸ੍ਰੀ ਹਰਿ ਗੋਵਿੰਦ ਸੁਨਤਿ ਬਖਾਨਾ। ਅਟਕ ਪਰੀ ਇਕ ਕਠਨ ਮਹਾਨਾ।*
*ਜਬਿ ਹਮ ਪ੍ਰਵਿਸ਼ੇ ਦੁਰਗ ਮਝਾਰੀ। ਭਯੋ ਕੈਦੀਅਨਿ ਕੋ ਸੁਖ ਭਾਰੀ।*
*ਖਾਨ ਪਾਨ ਤੇ ਭਏ ਸੁਖਾਰੇ। ਛੁਟਨਿ ਭਰੋਸਾ ਮਨ ਮਹਿ ਧਾਰੇ।*
*ਅਬਿ ਸੁਨਿ ਲੀਨੇ ਸ਼ਾਹ ਹਕਾਰੇ। ਪਰੇ ਸਰਨਿ ਬਹੁ ਬਿਨੈ ਉਚਾਰੇ।*
*ਰਾਵਹਿ ਬਿਨਾ ਨ ਹਮ ਗਤਿ ਕਾਈ। ਕੈ ਮਾਰਹੁ ਕੈ ਦੇਹੁ ਜਿਵਾਈ।*
*ਹਮਰੇ ਸਦਾ ਪ੍ਰਤੱਗਯਾ ਇਹੀ। ਸਰਨਿ ਪਰੇ ਕਉ ਤਯਾਗਤਿ ਨਹੀ।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਜਹਾਂਗੀਰ ਦੇ ਇਹ ਕਹਿਣ 'ਤੇ ਕਿ ਜਿਹੜੇ ਗੁਰੂ ਜੀ ਦਾ ਪੱਲਾ ਫੜ ਕੇ ਆ ਸਕਦੇ ਹਨ, ਰਿਹਾਅ

ਕਰ ਦਿੱਤੇ ਜਾਣਗੇ; ਗੁਰੂ ਜੀ ਨੇ ਬਵਿੰਜਾ ਕਲੀਆਂ ਵਾਲਾ ਚੋਲਾ ਸਿਲਵਾਇਆ, ਜਿਸ ਦੀ ਇੱਕ-ਇੱਕ ਕਲੀ ਫੜ ਕੇ ਸਾਰੇ ਰਾਜੇ ਬਾਹਰ ਆ ਗਏ। ਆਪ ਜੀ ਨੂੰ ਉਸ ਸਮੇਂ ਤੋਂ 'ਬੰਦੀ ਛੋੜ ਦਾਤਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਦੂਜਿਆਂ ਦੇ ਭਲੇ ਦੀ ਇਹ ਭਾਵਨਾ ਜੇਕਰ ਸਾਡੇ ਅੰਦਰ ਆ ਜਾਏ ਤਾਂ ਸਮਾਜਿਕ ਬੁਰਾਈਆਂ ਨੂੰ ਬਹੁਤ ਹੱਦ ਤਕ ਦੂਰ ਕੀਤਾ ਜਾ ਸਕਦਾ ਹੈ। ਸ੍ਰੀ ਅੰਮ੍ਰਿਤਸਰ ਪਹੁੰਚਣ 'ਤੇ ਸਿੱਖ ਧਰਮ ਵਿਚ 'ਬੰਦੀ ਛੋੜ ਦਿਵਸ' ਦੀ ਸ਼ੁਰੂਆਤ ਹੋਈ।

ਸ੍ਰੀ ਅੰਮ੍ਰਿਤਸਰ ਥੋੜਾ ਸਮਾਂ ਠਹਿਰ ਕੇ ਆਪ ਜੀ ਲਾਹੌਰ ਚਲੇ ਗਏ। ਲਾਹੌਰ ਵਿਚ ਗੁਰਮਤਿ ਦੇ ਪ੍ਰਚਾਰ ਦੌਰਾਨ ਮੁਸਲਮਾਨ ਵੀ ਸਤਿਸੰਗ ਵਿਚ ਆਉਣ ਲੱਗ ਪਏ। ਲਾਹੌਰ ਦੇ ਸ਼ਾਹੀ ਕਾਜ਼ੀ ਦੀ ਲੜਕੀ ਬੀਬੀ ਕੌਲਾਂ ਸਾਈਂ ਮੀਆਂ ਮੀਰ ਜੀ ਕੋਲੋਂ ਗੁਰੂ ਸਾਹਿਬਾਨ ਦੀ ਬਾਣੀ ਸੁਣਿਆ ਕਰਦੀ ਸੀ। ਥੋੜਾ ਸਮਾਂ ਬਾਅਦ ਉਸ ਨੇ ਆਪ ਹੀ ਗੁਰਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ। ਕਾਜ਼ੀ ਇਹ ਵੇਖ-ਸੁਣ ਕੇ ਬੜਾ ਕ੍ਰੋਧਿਤ ਹੋਇਆ ਅਤੇ ਉਸ ਨੂੰ ਮਰਵਾਉਣ ਦਾ ਫ਼ੈਸਲਾ ਕਰ ਲਿਆ। ਬੀਬੀ ਕੌਲਾਂ ਨੇ ਸਾਈਂ ਮੀਆਂ ਮੀਰ ਜੀ ਦਾ ਸਹਾਰਾ ਲਿਆ। ਸਾਈਂ ਮੀਆਂ ਮੀਰ ਜੀ ਨੇ ਬੀਬੀ ਕੌਲਾਂ ਨੂੰ ਸ੍ਰੀ ਅੰਮ੍ਰਿਤਸਰ ਪਹੁੰਚਾ ਦਿੱਤਾ ਜਿੱਥੇ ਗੁਰੂ ਜੀ ਨੇ ਉਸ ਦੇ ਰਹਿਣ ਦਾ ਪ੍ਰਬੰਧ ਕਰਵਾ ਦਿੱਤਾ।

ਸੰਨ ੧੬੨੭ ਵਿਚ ਜਹਾਂਗੀਰ ਦੀ ਮੌਤ ਤੋਂ ਬਾਅਦ ਉਸੁ ਦਾ ਪੁੱਤਰ ਸ਼ਾਹਜਹਾਨ ਤਖ਼ਤ 'ਤੇ ਬੈਠਾ। ਗੁਰੂ ਸਾਹਿਬ ਦੇ ਸਿੱਖ ਸ਼ਸ਼ਤਰਧਾਰੀ ਬਣ ਰਹੇ ਸਨ। ਸ਼ਾਹਜਹਾਨ ਨੂੰ ਇਹ ਚੰਗਾ ਨਹੀਂ ਲੱਗਿਆ। ਉਸ ਨੇ ਚਾਰ ਵਾਰ ਗੁਰੂ ਜੀ 'ਤੇ ਫੌਜੀ ਹਮਲਾ ਕਰਵਾਇਆ। ਪਹਿਲੀ ਵਾਰ ਸੰਨ ੧੬੨੮ ਵਿਚ ਗੁਰੂ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਜੀ ਦੇ ਵਿਆਹ ਦੇ ਮੌਕੇ 'ਤੇ ਜਦੋਂ ਸ਼ਿਕਾਰ ਖੇਡਦੇ ਹੋਏ ਗੁਰੂ ਜੀ ਸਿੱਖਾਂ ਨਾਲ ਪਿੰਡ ਕੁਹਾਲੇ ਪਹੁੰਚੇ ਤਾਂ ਉੱਥੇ ਲਾਹੌਰ ਦੇ ਸੂਬੇਦਾਰ ਨਾਲ ਮੇਲ ਹੋਇਆ। ਲਾਹੌਰ ਦਾ ਸੂਬੇਦਾਰ ਸਿੱਖਾਂ ਦਾ ਸ਼ਿਕਾਰ ਖੇਡਣਾ ਸਹਾਰ ਨਾ ਸਕਿਆ। ਇਕ ਬਾਜ਼ ਨੂੰ ਲੈ ਕੇ ਤੁਰਕ ਸਿਪਾਹੀ ਅਤੇ ਸਿੱਖਾਂ ਵਿਚ ਤਕਰਾਰ ਹੋ ਗਈ। ਲਾਹੌਰ ਪਹੁੰਚ ਕੇ ਸੂਬੇਦਾਰ ਨੇ ਮੁਖਲਿਸ ਖਾਂ ਨੂੰ ਭੇਜ ਕੇ ਸ੍ਰੀ ਅੰਮ੍ਰਿਤਸਰ 'ਤੇ ਫੌਜੀ ਹਮਲਾ ਕਰਵਾ ਦਿੱਤਾ। ਬੀਬੀ ਵੀਰੋ ਜੀ ਦਾ ਵਿਆਹ ਸ੍ਰੀ ਅੰਮ੍ਰਿਤਸਰ ਦੀ ਥਾਂ ਝਬਾਲ ਵਿਚ ਹੋਇਆ। ਲੜਾਈ ਵਿਚ ਮੁਖਲਿਸ ਖਾਂ ਮਾਰਿਆ ਗਿਆ, ਤੁਰਕ ਭੱਜ ਗਏ। ਇਸ ਲੜਾਈ ਵਿਚ ਗੁਰੂ ਜੀ ਨੇ ਲੱਕੜੀ ਦੀ ਤੋਪ ਦੀ ਵਰਤੋਂ ਕੀਤੀ।

ਸੰਨ ੧੬੨੯ ਦੇ ਅਖੀਰ ਵਿਚ ਗੁਰੂ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਕਰਤਾਰਪੁਰ ਆ ਗਏ। ਗੁਰੂ ਜੀ ਪ੍ਰਚਾਰ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਵਸਾਏ ਗਏ ਨਗਰ ਸ੍ਰੀ ਗੁਰੂ ਹਰਿਗੋਬਿੰਦਪੁਰ ਆਏ, ਜਿਹੜਾ ਨਗਰ ਚੰਦੂ ਦੀ ਚਤੁਰਾਈ ਨਾਲ ਰੁਹੇਲੇ ਪਿੰਡ ਦੇ ਰਹਿਣ ਵਾਲੇ ਭਗਵਾਨ ਦਾਸ ਨੂੰ ਮਿਲ ਗਿਆ ਸੀ। ਭਗਵਾਨ ਦਾਸ ਸਿੱਖਾਂ ਨੂੰ ਤੰਗ ਕਰਨ ਲੱਗ ਪਿਆ ਤੇ ਉਨ੍ਹਾਂ ਦੇ ਹੱਥੋਂ ਮਾਰਿਆ ਗਿਆ। ਭਗਵਾਨ ਦਾਸ ਦੇ ਪੁੱਤਰ ਰਤਨ ਚੰਦ ਨੇ ਜਲੰਧਰ ਦੇ ਫੌਜਦਾਰ ਨੂੰ ਮਿਲਾ ਕੇ ੧੬੩੦ ਈ. ਵਿਚ ਗੁਰੂ ਸਾਹਿਬ 'ਤੇ ਫੌਜ ਚੜ੍ਹਵਾ ਦਿੱਤੀ। ਜਲੰਧਰ ਦਾ ਫੌਜਦਾਰ ਮਾਰਿਆ ਗਿਆ ਤੇ ਫੌਜ ਭੱਜ ਗਈ। ਗੁਰੂ ਸਾਹਿਬ ਨੇ ਕੋਈ ਦੇਸ਼ ਨਹੀਂ ਸੀ, ਮੱਲਣਾ ਇਸ ਲਈ ਭੱਜੇ ਤੁਰਕਾਂ ਦਾ ਪਿੱਛਾ ਨਾ ਕੀਤਾ ਗਿਆ। ਤੁਰਕਾਂ ਨੇ ਤੀਜਾ ਹਮਲਾ ੧੬੩੨ ਈ. ਵਿਚ ਕੀਤਾ। ਕਾਬਲ ਦੇ ਇਕ ਵਪਾਰੀ ਦੁਆਰਾ ਗੁਰੂ ਸਾਹਿਬ ਲਈ ਲਿਆਂਦੇ ਗਏ ਘੋੜਿਆਂ ਨੂੰ ਤੁਰਕ ਸਿਪਾਹੀਆਂ ਨੇ ਜ਼ਬਰਦਸਤੀ ਖੋਹ ਲਿਆ। ਭਾਈ ਬਿਧੀ ਚੰਦ ਨੇ ਘੋੜਿਆਂ ਨੂੰ ਅਜ਼ਾਦ ਕਰਵਾ ਕੇ ਗੁਰੂ ਸਾਹਿਬ ਪਾਸ ਡਰੋਲੀ ਪਹੁੰਚਾ ਦਿੱਤਾ। ਲਾਹੌਰ ਦੇ ਸੂਬੇਦਾਰ ਨੇ ਲਲਾ ਬੇਗ ਅਤੇ ਕਰਮ ਬੇਗ ਦੀ ਕਮਾਨ ਹੇਠ ਸੈਨਾ ਭੇਜੀ। ਇਸ ਲੜਾਈ ਵਿਚ ੧੨੦੦ ਦੇ ਕਰੀਬ ਸਿੱਖ ਮਾਰੇ ਗਏ। ਦੋਨੋਂ ਤੁਰਕ ਸਰਦਾਰ ਵੀ ਮਾਰੇ ਗਏ। ਗੁਰੂ ਸਾਹਿਬ ਨੇ ਯੁੱਧ ਅਸਥਾਨ 'ਤੇ ਗੁਰੂਸਰ ਨਾਂ ਦਾ ਸਰੋਵਰ ਬਣਵਾਇਆ।

ਚੌਥੀ ਲੜਾਈ ਪੈਂਦੇ ਖਾਂ ਦੀ ਬੇਵਫਾਈ ਦੇ ਕਾਰਨ ੧੬੩੪ ਈ. ਵਿਚ ਹੋਈ। ਪੈਂਦੇ ਖਾਂ ਦੇ ਹੰਕਾਰੀ ਹੋ ਜਾਣ ਕਰਕੇ ਗੁਰੂ ਜੀ ਨੇ ਤੀਜੀ ਲੜਾਈ ਵਿਚ ਉਸ ਨੂੰ ਨਹੀਂ ਸੀ ਬੁਲਾਇਆ। ਇਕ ਦਿਨ ਪੈਂਦੇ ਖਾਂ ਦੀਵਾਨ ਵਿਚ ਬੈਠਾ ਸੀ। ਇਕ ਗੁਰਸਿੱਖ ਵਧੀਆ ਘੋੜੇ, ਫੌਜੀ ਵਰਦੀ ਤੇ ਇਕ ਬਾਜ਼ ਭੇਟਾ ਵਿਚ ਲੈ ਕੇ ਆਇਆ। ਗੁਰੂ ਜੀ ਨੇ ਘੋੜਾ ਅਤੇ ਫੌਜੀ ਵਰਦੀ ਪੈਂਦੇ ਖਾਂ ਨੂੰ ਦੇ ਦਿੱਤੇ ਅਤੇ ਆਦੇਸ਼ ਦਿੱਤਾ ਕਿ ਜਦੋਂ ਵੀ ਦੀਵਾਨ ਵਿਚ ਆਏ, ਵਰਦੀ ਪਾ ਕੇ ਇਸ ਘੋੜੇ 'ਤੇ ਚੜ੍ਹ ਕੇ ਆਇਆ ਕਰੇ। ਬਾਜ਼ ਬਾਬਾ ਗੁਰਦਿੱਤਾ ਜੀ ਨੂੰ ਦੇ ਦਿੱਤਾ। ਥੋੜਾ ਸਮਾਂ ਤਾਂ ਪੈਂਦੇ ਖਾਂ ਇਸ ਹੁਕਮ ਦਾ ਪਾਲਣ ਕਰਦਾ ਰਿਹਾ, ਪਰ ਉਸ ਦੇ ਜਵਾਈ ਨੇ ਉਸ ਕੋਲੋਂ ਘੋੜਾ ਅਤੇ ਵਰਦੀ ਜ਼ਬਰਦਸਤੀ ਲੈ ਲਏ। ਵਰਦੀ ਘੋੜੇ ਤੋਂ ਬਿਨਾ ਪੈਂਦੇ ਖਾਂ ਗੁਰੂ-ਘਰ ਵਿਚ ਹਾਜ਼ਰ ਨਾ ਹੋ ਸਕਿਆ।

ਇਕ ਦਿਨ ਉਸ ਦਾ ਜਵਾਈ ਬਾਬਾ ਗੁਰਦਿੱਤਾ ਜੀ ਦਾ ਬਾਜ਼ ਵੀ ਖੋਹ ਲਿਆਇਆ। ਇਹ ਸਭ ਸੁਣ ਕੇ ਗੁਰੂ ਜੀ ਦੇ ਪੈਂਦੇ ਖਾਂ ਨੂੰ ਹਾਜ਼ਰ ਹੋਣ ਲਈ ਸੰਦੇਸ਼ ਭੇਜਿਆ। ਉਹ ਹਾਜ਼ਰ ਤਾਂ ਹੋਇਆ, ਪਰ ਬਾਜ਼ ਬਾਰੇ ਮੁੱਕਰ ਗਿਆ ਤੇ ਖਰੇ ਬੋਲ ਬੋਲਨ ਲੱਗਾ। ਬਦਲਾ ਲੈਣ ਲਈ ਜਲੰਧਰ ਦੇ ਫੌਜਦਾਰ ਪਾਸ ਜਾ ਕੇ ਉਸ ਨੂੰ ਆਪਣੇ ਵੱਲ ਕਰ ਕੇ ਲਾਹੌਰ ਦੇ ਸੂਬੇਦਾਰ ਨੂੰ ਜਿੱਤ ਦਾ ਵਿਸ਼ਵਾਸ ਦਿਵਾ ਕੇ ਯੁੱਧ ਲਈ ਤਿਆਰ ਕਰ ਲਿਆ। ਲਾਹੌਰ ਦੇ ਸੂਬੇਦਾਰ ਨੇ ਲੋਹਗੜ ਵਾਲੀ ਲੜਾਈ ਵਿਚ ਮਾਰੇ ਗਏ ਮੁਖਲਿਸ ਖਾਂ ਦੇ ਭਰਾ ਕਾਲੇ ਖਾਂ ਦੀ ਕਮਾਨ ਹੇਠ ਸੈਨਾ ਭੇਜ ਦਿੱਤੀ। ਤੁਰਕ ਸੈਨਾ ਨੇ ਕਰਤਾਰਪੁਰ ਨੂੰ ਘੇਰਾ ਪਾ ਲਿਆ। ਭਾਈ ਬਿਧੀ ਚੰਦ ਵਰਗੇ ਸੂਰਮਿਆਂ ਦੀ ਅਗਵਾਈ ਵਿਚ ਸਿੱਖ ਯੋਧੇ ਜਾਨ ਦੀ ਬਾਜ਼ੀ ਲਗਾ ਕੇ ਲੜੇ। ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਵੀ ਇਸ ਲੜਾਈ ਵਿਚ ਸ਼ਾਮਲ ਹੋਏ। ਬੇਵਫ਼ਾਈ ਦਾ ਸਬੂਤ ਦਿੰਦੇ ਹੋਏ ਪੈਂਦੇ ਖਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਲਲਕਾਰ ਕੇ ਉਨ੍ਹਾਂ 'ਤੇ ਵਾਰ ਕੀਤੇ, ਪਰ ਸਾਰੇ ਖਾਲੀ ਗਏ। ਪੈਂਦੇ ਖਾਂ ਗੁਰੂ ਜੀ ਦੇ ਪਹਿਲੇ ਵਾਰ ਨਾਲ ਹੀ ਜ਼ਖ਼ਮੀ ਹੋ ਕੇ ਘੋੜੇ ਤੋਂ ਡਿੱਗ ਪਿਆ। ਦਇਆ ਦੇ ਸਾਗਰ ਗੁਰੂ ਸਾਹਿਬ ਆਪਣੇ ਖਾਸ ਕਿਰਪਾ-ਪਾਤਰ ਦਾ ਇਹ ਹਾਲ ਵੇਖ ਕੇ ਉਸ ਕੋਲ ਗਏ ਤੇ ਆਪਣੀ ਢਾਲ ਨਾਲ ਉਸ 'ਤੇ ਛਾਂ ਕਰ ਕੇ ਅਖੀਰਲੇ ਸਮੇਂ ਅਕਾਲ ਪੁਰਖ ਨੂੰ ਯਾਦ ਕਰਨ ਦੀ ਤਾਕੀਦ ਕੀਤੀ। ਕਾਲੇ ਖਾਂ ਵੀ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ।

ਸਾਰੀ ਸੈਨਾ ਭੱਜ ਗਈ। ਚੌਥੀ ਲੜਾਈ ਤੋਂ ਬਾਅਦ ਗੁਰੂ ਜੀ ਨੇ ਕਰੀਬ ੧੦ ਸਾਲ ਤਕ ਕਰਤਾਰਪੁਰ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੰਗਾਂ ਲੜੀਆਂ, ਪਰ ਅਜ਼ਾਦੀ ਅਤੇ ਸ੍ਵੈਮਾਣ ਦੀ ਰੱਖਿਆ ਕਰਨ ਲਈ ਕਿ ਰਾਜ ਹਥਿਆਉਣ ਲਈ। ਆਪ ਜੀ ਨੇ ਦ੍ਰਿੜ੍ਹ ਕਰਵਾਇਆ ਕਿ 'ਜੰਗ ਸ਼ਕਤੀ' 'ਜਨ ਸ਼ਕਤੀ' ਨੂੰ ਮਜ਼ਬੂਤ ਕਰਨ ਲਈ ਹੋਣੀ ਚਾਹੀਦੀ ਹੈ ਨਾ ਕਿ 'ਜਨ ਸ਼ਕਤੀ' ਨੂੰ ਕਮਜ਼ੋਰ ਕਰਨ ਲਈ ਅਤੇ ਬੇਗੁਨਾਹਾਂ 'ਤੇ ਜ਼ੁਲਮ ਕਰਨ ਲਈ। ਗੁਰੂ ਜੀ ਦਾ ਜੀਵਨ ਇਹ ਦਰਸਾਉਂਦਾ ਹੈ ਕਿ ਜ਼ੁਲਮ ਦਾ ਟਾਕਰਾ ਅਤੇ ਆਤਮਿਕ ਅਗਵਾਈ ਦੋਨੋਂ ਕੰਮ ਨਾਲ-ਨਾਲ ਕੀਤੇ ਜਾ ਸਕਦੇ ਹਨ। ਇਕ ਵਾਰ ਗੁਜਰਾਤ ਦੇ ਪ੍ਰਸਿੱਧ ਫ਼ਕੀਰ ਸ਼ਾਹ ਦੌਲਾ ਨੇ ਗੁਰੂ ਜੀ ਦੇ ਸ਼ਾਹੀ ਰਹਿਣ-ਸਹਿਣ ਨੂੰ ਵੇਖ ਕੇ ਸਵਾਲ ਕੀਤਾ ਕਿ, 'ਹਿੰਦੂ ਕੀ ਤੇ ਪੀਰੀ ਕੀ? ਔਰਤ ਕੀ ਤੇ ਫ਼ਕੀਰੀ ਕੀ? ਪੁੱਤਰ ਕੀ ਤੇ ਵੈਰਾਗ ਕੀ? ਦੌਲਤ ਕੀ ਤੇ ਤਿਆਗ ਕੀ?' ਗੁਰੂ ਜੀ ਨੇ ਜੁਆਬ ਦਿੱਤਾ ਕਿ, 'ਔਰਤ ਈਮਾਨ ਹੈ, ਪੁੱਤਰ ਨਿਸ਼ਾਨ ਹੈ, ਦੌਲਤ ਗੁਜਰਾਨ ਹੈ ਤੇ ਪੀਰ ਨਾ ਹਿੰਦੂ ਨਾ ਮੁਸਲਮਾਨ ਹੈ।'

ਗੁਰੂ ਜੀ ਲਈ ਗ਼ਰੀਬ-ਅਮੀਰ ਸਾਰੇ ਬਰਾਬਰ ਸਨ। ਜਦੋਂ ਜਹਾਂਗੀਰ ਸ੍ਰੀ ਅੰਮ੍ਰਿਤਸਰ ਆਇਆ, ਉਸ ਨੂੰ ਵੀ ਉਹੀ ਲੰਗਰ ਛਕਾਇਆ ਗਿਆ ਜੋ ਸੰਗਤ ਛਕਦੀ ਸੀ। ਇਹੀ ਨਹੀਂ ਬਲਕਿ ਗ਼ਰੀਬ ਮਾਈ ਭਾਗਭਰੀ ਦੇ ਹੱਥਾਂ ਦਾ ਪਿਆਰ ਅਤੇ ਸ਼ਰਧਾ ਨਾਲ ਬਣਾਇਆ ਗਿਆ ਖੱਦਰ ਦਾ ਕੁਰਤਾ ਸਵੀਕਾਰ

ਕਰਨਾ, ਡਰੋਲੀ ਦੇ ਇਕ ਪਿੰਡ ਵਿਚ ਰਹਿੰਦੇ ਗ਼ਰੀਬ ਸਿੱਖ ਭਾਈ ਸਾਧੂ ਅਤੇ ਉਸ ਦੇ ਪੁੱਤਰ ਭਾਈ ਰੂਪਾ ਕੋਲ ਠੰਡਾ ਪਾਣੀ ਪੀਣ ਲਈ ਕੜਕਦੀ ਧੁੱਪ ਵਿਚ ਪਹੁੰਚਣਾ, ਭਾਈ ਕੱਟੂ ਸ਼ਾਹ ਦੀ ਮੰਗ 'ਤੇ ਸ਼ਹਿਦ ਨਾ ਦੇਣ 'ਤੇ ਆਪ ਸ਼ਹਿਦ ਸਵੀਕਾਰ ਨਾ ਕਰਨਾ ਆਦਿਕ ਦ੍ਰਿਸ਼ਟਾਂਤ ਸਿੱਖਾਂ ਨਾਲ ਗੁਰੂ ਸਾਹਿਬ ਦੇ ਪਿਆਰ ਦੇ ਲਖਾਇਕ ਹਨ। ਭਾਈ ਗੁਰਦਾਸ ਜੀ ਨੇ ਕਿਤਨੀ ਸੁੰਦਰ ਉਪਮਾ ਕੀਤੀ ਹੈ ਕਿ ਲੱਖਾਂ ਬਾਵਨ ਚੰਦਨ ਗੁਰੂ ਜੀ ਦੇ ਚਰਨ-ਕੰਵਲਾਂ ਦੇ ਚਰਣੋਦਕ ਤੋਂ ਹੋਏ ਹਨ:

*ਲਖ ਗੜਾੜਿ ਕੜਾਹ ਵਿਚਿ ਤ੍ਰਿਸਨਾ ਦਝਹਿੰ ਸੀਖ ਪਰੋਆ।*
*ਬਾਵਨ ਚੰਦਨ ਬੂੰਦ ਇਕੁ ਠੰਢੇ ਤਤੇ ਹੋਇ ਖਲੋਆ।*
*ਬਾਵਨ ਚੰਦਨ ਲਖ ਲਖ ਚਰਣ ਕਵਲ ਚਰਣੋਦਕੁ ਹੋਆ।*
*ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ।*
*ਹਰਿਗੋਵਿੰਦ ਗੁਰ ਛਤ੍ਰ ਚੰਦੋਆ ॥ (ਵਾਰ ੩੯:੪)*

ਅੱਜ ਸਮਾਜ ਵਿਚ ਫ਼ੈਲੇ ਦੁਰਾਚਾਰ, ਵੈਰ-ਵਿਰੋਧ, ਈਰਖਾ ਦੀ ਜਗ੍ਹਾ ਸਦਾਚਾਰ, ਭਰਾਤਰੀ ਭਾਵ ਅਤੇ ਪਿਆਰ ਜਾਗ ਸਕਦਾ ਹੈ। ਸਿਰਫ ਲੋੜ ਹੈ ਗੁਰੂ ਜੀ ਦੀ ਜੀਵਨ ਲੋਅ ਦੇ ਪ੍ਰਕਾਸ਼ ਵਿਚ ਆਪਣੇ ਆਪ ਨੂੰ ਵੇਖਣ, ਪੜਤਾਲਣ ਅਤੇ ਪਹਿਚਾਨਣ ਦੀ। ■

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ।

ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

ਲੜੀ ਜੋੜਨ ਲਈ ਪਿਛਲਾ ਅੰਕ ਦੇਖੋ




ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰੂ ਨਾਨਕ ਕਾਲਜ, ਬਟਾਲਾ ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:

| | | | |
|---|---|---|---|
| **ਭਾਗ ਆਮਦਨ** | | | |
| ੧ | ਸਲਾਨਾ ਚਾਰਜ | | ੧੧੦੦੦੦੦੦ |
| ੨ | ਵਾਧੂ ਆਮਦਨ | | ੫੦੦੦੦੦ |
| ੩ | ਸਹਾਇਤਾ ਗ੍ਰੈਚੁਇਟੀ | | ੦ |
| ੪ | ੯੫% ਗ੍ਰਾਂਟ | | ੩੫੦੦੦੦੦ |
| ੫ | ਸਹਾਇਤਾ ਸ੍ਰੋ.ਕਮੇਟੀ ਤੋ ਫਰਨੀਚਰ ਲਈ | | |
| | | **ਜੋੜ (ਆਮਦਨ)** | **੧੫੦੦੦੦੦੦** |
| | | **ਘਾਟਾ** | **੧੦੮੮੪੮੦੭** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | | **੫੫੩੩੦੦੦** |
| | **ਸਹਾਇਤਾ ਦੇਣ ਤੋਂ ਬਾਅਦ ਘਾਟਾ** | | **੫੩੫੧੮੦੭** |
| | | **ਕੁੱਲ ਜੋੜ** | **੨੫੮੮੪੮੦੭** |
| **ਭਾਗ ਖਰਚ** | | | |
| ੧ | ਤਨਖਾਹ | | ੨੧੧੧੪੮੦੭ |
| ੨ | ਫੁੱਟਕਲ ਖਰਚ | | ੫੦੦੦੦੦ |
| ੩ | ਗ੍ਰੈਚੁਇਟੀ ਲੀਵਇਨਕੈਸ਼ਮੈਂਟ | | ੦ |
| ੪ | ਗ੍ਰੈਚੁਇਟੀ ਫ਼ੰਡ | | ੩੫੦੦੦੦ |
| ੫ | ਡਾਇਰੈਕਟਰ ਫੰਡ | | ੧੨੦੦੦੦ |
| ੬ | ਯੂਨੀਵਰਸਿਟੀ / ਬੋਰਡ ਫੀਸ | | ੩੨੦੦੦੦੦ |
| ੭ | ਲਾਇਬ੍ਰੇਰੀ ਰੈਨੋਵੇਸਨ ਅਤੇ ਕਿਤਾਬਾਂ | | ੪੦੦੦੦੦ |
| ੮ | ਬਿਲਡਿੰਗ ਰਿਪੇਅਰ, ਰੈਨੋਵੇਸ਼ਨ | | ੨੦੦੦੦੦ |
| | | **ਜੋੜ** | **੨੫੮੮੪੮੦੭** |
| | | **ਬੱਚਤ** | **-** |
| | | **ਕੁਲ ਜੋੜ** | **੨੫੮੮੪੮੦੭** |

**੨੫੯) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰੂ ਨਾਨਕ ਕਾਲਜ ਬੁਢਲਾਡਾ (ਮਾਨਸਾ) ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

| | | | |
|---|---|---|---|
| **ਭਾਗ ਆਮਦਨ** | | | |
| ੧ | ਦਾਖਲਾ ਫੀਸ ਅਤੇ ਫੰਡ | | ੯੦੫੦੦੦੦੦ |
| ੨ | ੯੫% ਗਰਾਂਟ | | ੭੫੦੦੦੦੦ |
| ੩ | ਡੋਨੇਸ਼ਨ ਅਤੇ ਹੋਰ ਸੋਮਿਆਂ ਤੋਂ ਆਮਦਨ | | ੩੦੦੦੦੦੦ |
| | | **ਜੋੜ** | **੧੦੧੦੦੦੦੦੦** |
| | | **ਘਾਟਾ** | **੦** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | | **੦** |
| | **ਸਹਾਇਤਾ ਦੇਣ ਤੋਂ ਬਾਅਦ ਘਾਟਾ** | | **੦** |

| | | |
|---|---|---|
| | **ਵੱਡਾ ਜੋੜ** | **੧੦੧੦੦੦੦੦੦** |

**ਭਾਗ ਖਰਚ**

| | | |
|---|---|---|
| ੧ | ਤਨਖਾਹ ਕਵਰਡ ਸਟਾਫ | ੧੦੦੦੦੦੦੦ |
| ੨ | ਤਨਖਾਹ ਅਨ-ਕਵਰਡ ਸਟਾਫ ਅਤੇ ਆਰਜੀ ਪੋਸਟਾਂ | ੬੬੭੭੦੦੦੦ |
| ੩ | ਦਫਤਰ ਦੇ ਖਰਚੇ (ਬਿਜਲੀ ਪਾਣੀ, ਆਦਿ) | ੧੯੦੦੦੦੦ |
| ੪ | ਯੂਨੀਵਰਸਿਟੀ ਅਦਾ ਕੀਤੀ ਫੀਸ | ੮੦੦੦੦੦੦ |
| ੫ | ਟੀ ਏ/ਡੀ ਏ | ੧੫੦੦੦੦ |
| ੬ | ਕਾਲਜ ਦੇ ਵੱਖ ਵੱਖ ਸਮਾਗਮਾਂ ਦੇ ਖਰਚੇ | ੧੦੦੦੦੦੦ |
| ੭ | ਡਾਇਰੈਕਟਰ ਐਜੂ ਫੰਡ | ੧੦੦੦੦੦੦ |
| ੮ | ਐਸ.ਜੀ.ਪੀ.ਸੀ. ਨੂੰ ਭੇਜਿਆ ਜਾਂਦਾ ਅਮਲਾ ਫੰਡ | ੧੨੮੦੦੦੦ |
| ੯ | ਫੁਟਕਲ ਖਰਚੇ | ੫੦੦੦੦੦੦ |
| ੧੦ | ਨਵੀਂ ਇਮਾਰਤ ਉਸਾਰੀ | ੨੫੦੦੦੦੦ |
| ੧੧ | ਸੰਪਤੀ ਦੀ ਖਰੀਦ ਕੰਪਿਊਟਰ,ਵਾਹਨ,ਫਰਨੀਚਰ ਆਦਿ | ੧੦੦੦੦੦੦ |
| ੧੨ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇਣ ਯੋਗ ਰਕਮ | ੨੫੦੦੦੦੦ |
| | **ਜੋੜ** | **੧੦੧੦੦੦੦੦੦** |
| | **ਬੱਚਤ** | **੦** |
| | **ਕੁਲ ਜੋੜ** | **੧੦੧੦੦੦੦੦੦** |

ਕਾਲਜ ਵਿਖੇ ਪੀ.ਜੀ. ਬਲਾਕ ਦੀ ਉਸਾਰੀ ਲਈ ਸਟੇਟ ਬੈਂਕ ਆਫ ਇੰਡੀਆ ਤੋ ਲੋਨ ਲਿਆ ਗਿਆ ਸੀ ਜਿਸ ਦੀ ਮੂਲ ਰਾਸ਼ੀ ਦੀ ਕਿਸ਼ਤ ਲਗਭਗ ੫੬੦੦੦੦੦/- ਰੁਪਏ ਸਲਾਨਾ ਅਦਾ ਕੀਤੀ ਜਾਂਦੀ ਹੈ।

**੨੬੦) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਮਾਤਾ ਗੁਜਰੀ ਕਾਲਜ ਫਤਹਿਗੜ ਸਾਹਿਬ ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਭਾਗ ਆਮਦਨ**

| | | |
|---|---|---|
| ੧ | ਦਾਖਲੇ ਫੀਸਾਂ ਅਤੇ ਫੰਡਜ | ੧੫੬੩੨੯੦੭੧ |
| ੨ | ਗਰਾਂਟ ਇਨ ਏਡ | ੩੨੧੪੦੭੪੫ |
| ੩ | ਡੋਨੇਸ਼ਨ ਅਤੇ ਹੋਰ ਸੋਮਿਆਂ ਤੋਂ ਆਮਦਨ | ੧੫੦੦੦੦੦ |
| ੪ | ਪਿਛਲੇ ਸਾਲਾਂ ਦੀ ਗਰਾਂਟ ਦਾ ਪ੍ਰਾਪਤ ਕੀਤਾ ਬਕਾਇਆ | ੦ |
| | **ਜੋੜ** | **੧੮੯੯੬੯੮੧੬** |
| | **ਘਾਟਾ** | **੮੯੫੭੧੪੬** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | **੦** |
| | **ਸਹਾਇਤਾ ਦੇਣ ਤੋਂ ਬਾਅਦ ਘਾਟਾ** | **੮੯੫੭੧੪੬** |
| | **ਕੁਲ ਜੋੜ** | **੧੯੮੯੨੬੯੬੨** |

**ਭਾਗ ਖਰਚ**

| | | |
|---|---|---|
| ੧ | ਤਨਖਾਹ ਕਵਰਡ ਟੀਚਿੰਗ ਸਟਾਫ | ੩੧੯੫੯੮੮੯ |
| ੨ | ਤਨਖਾਹ ਕਵਰਡ ਨਾਨ ਟੀਚਿੰਗ ਸਟਾਫ | ੫੯੦੯੫੬੦ |
| ੩ | ਤਨਖਾਹ ਅਨ-ਕਵਰਡ ਟੀਚਿੰਗ ਸਟਾਫ | ੯੦੩੪੫੫੪੫ |
| ੪ | ਤਨਖਾਹ ਅਨ-ਕਵਰਡ ਨਾਨ ਟੀਚਿੰਗ ਸਟਾਫ | ੨੧੫੧੦੨੦੮ |
| ੫ | ਦਫਤਰ ਦੇ ਖਰਚੇ | ੮੫੦੦੦੦੦ |
| ੬ | ਇਸ਼ਤਿਹਾਰ | ੩੫੦੦੦੦੦ |
| ੭ | ਤੇਲ ਦੇ ਖਰਚੇ | ੩੦੦੦੦੦੦ |
| ੮ | ਯੂਨੀਵਰਸਿਟੀ ਬ੍ਰਾਂਚ ਦੇ ਖਰਚੇ | ੮੮੦੧੭੬੦ |

| | | |
|---|---|---|
| ੯ | ਇਮਤਿਹਾਨ ਬ੍ਰਾਂਚ ਦੇ ਖਰਚੇ | ੪੦੦੦੦੦੦ |
| ੧੦ | ਸਰਕਾਰ ਨੂੰ ਭੇਜੀ ਜਾਣ ਵਾਲੀ ਫੀਸ | ੧੫੦੦੦੦ |
| ੧੧ | ਟੀ.ਏ./ਡੀ.ਏ. ਖਰਚੇ | ੧੦੦੦੦੦ |
| ੧੨ | ਕਾਲਜ ਦੇ ਵੱਖ ਵੱਖ ਸਮਾਗਮਾਂ ਦੇ ਖਰਚ | ੫੦੦੦੦੦ |
| ੧੩ | ਸਭਿਆਚਾਰਕ ਗਤੀਵਿਧੀਆਂ | ੨੦੦੦੦੦੦ |
| ੧੪ | ਖਾਲਸਾਈ ਖੇਡ ਉਤਸਵ | ੩੫੦੦੦੦ |
| ੧੫ | ਡਿਵੈਲਪਮੈਂਟ ਫੰਡ ਡਾਇਰੈਕਟਰ ਐਜੂਕੇਸ਼ਨ | ੧੦੦੦੦੦੦ |
| ੧੬ | ਗ੍ਰੈਚੂਏਟੀ ਫੰਡ | ੧੯੦੦੦੦੦ |
| ੧੭ | ਸ਼੍ਰੋ.ਗੁ.ਪ੍ਰ.ਕ. ਨੂੰ ਦੇਣਯੋਗ ਰਕਮ ਸਹਾਇਤਾ | ੦ |
| ੧੮ | ਫੁੱਟਕਲ ਖਰਚੇ | ੪੦੦੦੦੦੦ |
| ੧੯ | ਨਵੀਂ ਇਮਾਰਤ ਉਸਾਰੀ | ੪੦੦੦੦੦੦ |
| ੨੦ | ਸੰਪਤੀ ਦੀ ਖਰੀਦ (ਕੰਪਿਊਟਰ/ਵਾਹਨ/ਫਰਨੀਚਰ ਅਤੇ ਜਨਰੇਟਰ ਆਦਿ) | ੫੦੦੦੦੦੦ |
| ੨੧ | ਗ੍ਰੈਚੂਇਟੀ | ੦ |
| ੨੨ | ਸ਼੍ਰੋ.ਗੁ.ਪ੍ਰ.ਕ. ਨੂੰ ਦੇਣਯੋਗ ਰਕਮ | |
| ੨੩ | ਸਟਾਫ ਨੂੰ ਦੇਣ ਯੋਗ ਬਕਾਏ ਦੀ ਅਦਾਇਗੀ | ੨੫੦੦੦੦੦ |
| | **ਜੋੜ** | **੧੯੯੮੯੨੬੯੬੨** |
| | **ਬੱਚਤ** | **-** |
| | **ਕੁਲ ਜੋੜ** | **੧੯੯੮੯੨੬੯੬੨** |

**੨੬੧) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਜਨਰਲ ਸ਼ਿਵਦੇਵ ਸਿੰਘ ਦੀਵਾਨ ਗੁਰਬਚਨ ਸਿੰਘ ਖਾਲਸਾ ਕਾਲਜ, ਪਟਿਆਲਾ ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਭਾਗ ਆਮਦਨ**

| | | |
|---|---|---|
| ੧ | ਦਾਖਲੇ ਫੀਸਾਂ ਅਤੇ ਫੰਡਜ਼ | ੧੯੨੫੦੦੦੦੦ |
| ੨ | ਗ੍ਰਾਂਟ ਇਨ ਏਡ | ੧੯੦੦੦੦੦੦ |
| ੩ | ਡੋਨੇਸ਼ਨ ਅਤੇ ਹੋਰ ਸੋਮਿਆਂ ਤੋਂ ਆਮਦਨ | ੧੦੦੦੦੦੦੦ |
| ੪ | ਬੈਂਕ ਲੋਨ (ਭਾਈ ਦਇਆ ਸਿੰਘ ਬਲਾਕ) | |
| | **ਜੋੜ** | **੨੨੧੫੦੦੦੦੦** |
| | **ਘਾਟਾ** | **੧੧੮੪੫੯੨੨** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | **੦** |
| | **ਸਹਾਇਤਾ ਦੇਣ ਤੋਂ ਬਾਅਦ ਘਾਟਾ** | **੧੧੮੪੫੯੨੨** |
| | **ਕੁਲ ਜੋੜ** | **੨੩੩੩੪੫੯੨੨** |

**ਭਾਗ ਖਰਚ**

| | | |
|---|---|---|
| ੧ | ਤਨਖਾਹ ਕਵਰਡ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ | ੨੫੧੪੯੯੩੯ |
| ੨ | ਤਨਖਾਹ ਅਨ- ਕਵਰਡ ਸਟਾਫ | ੧੩੧੪੨੦੯੮੩ |
| ੩ | ਰੈਕਰਿੰਗ ਖਰਚੇ (ਬਿਜਲੀ, ਪਾਣੀ, ਪ੍ਰਿੰਟਿੰਗ ਅਤੇ ਸਟੇਸ਼ਨਰੀ, ਮੈਨਟੀਨੈਂਸ, ਡਾਕਤਾਰ, ਟੈਲੀਫੋਨ, ਕਾਨੂੰਨੀ ਖਰਚੇ, ਸਕਿਉਰਟੀ ਆਦਿ) | ੧੫੦੦੦੦੦੦ |
| ੪ | ਯੂਨੀਵਰਸਿਟੀ ਨੂੰ ਅਦਾ ਕੀਤੀ ਜਾਣ ਵਾਲੀ ਰਜਿਸਟ੍ਰੇਸ਼ਨ/ਕੰਟੀਨੂਏਸ਼ਨ ਫੀਸ | ੧੦੦੦੦੦੦੦ |
| ੫ | ਐਮ.ਬੀ.ਏ. ਆਫ ਕੈਂਪਸ ਯੂਨੀਵਰਸਿਟੀ ਸ਼ੇਅਰ | ੦ |
| ੬ | ਸਰਕਾਰ ਨੂੰ ਭੇਜੀ ਜਾਨ ਵਾਲੀ ਰਕਮ | ੩੦੦੦੦੦ |
| ੭ | ਟੀ.ਏ./ਡੀ.ਏ. ਖਰਚੇ | ੧੨੫੦੦੦ |

| | | |
|---|---|---|
| ੮ | ਕਾਲਜ ਦੇ ਵੱਖ ਵੱਖ ਸਮਾਗਮਾਂ ਦੇ ਖਰਚ | ੩੦੦੦੦੦੦ |
| ੯ | ਗ੍ਰੈਚੂਏਟੀ ਫੰਡ, ਡਾਇਰੈਕਟੋਰੇਟ ਫੰਡ | ੧੦੦੦੦੦੦ |
| ੧੦ | ਸਟਾਫ ਅਤੇ ਪ੍ਰੀਖਿਆ ਸ਼ਾਖਾ ਕਾਰ ਦਾ ਖਰਚਾ | ੫੦੦੦੦੦ |
| ੧੧ | ਕਾਲਜ ਬੱਸ ਅਤੇ ਜਨਰੇਟਰ ਦਾ ਖਰਚ | ੧੨੫੦੦੦੦ |
| ੧੨ | ਵਿਦਿਆਰਥੀ ਜਮਾਨਤਾਂ ਅਤੇ ਸਹਾਇਤਾ | ੮੦੦੦੦੦ |
| ੧੩ | ਹੋਸਟਲ ਖਰਚੇ | ੧੮੦੦੦੦੦ |
| ੧੪ | ਫੀਸ ਰਿਫੰਡ | ੬੦੦੦੦੦੦ |
| ੧੫ | ਫੁੱਟਕਲ ਖਰਚੇ | ੧੫੦੦੦੦੦ |
| ੧੬ | ਨਵੀਂ ਇਮਾਰਤ ਉਸਾਰੀ/ਰੈਨੋਵੇਸ਼ਨ/ਹੋਸਟਲ | ੬੫੦੦੦੦੦ |
| ੧੭ | ਕਿਸੇ ਕਿਸਮ ਦੀ ਸੰਪਤੀ ਦੀ ਖਰੀਦ(ਕੰਪਿਊਟਰ/ ਵਾਹਨ/ ਕਿਤਾਬਾਂ/ ਫਰਨੀਚਰ / ਜਿਮ/ ਜਨਰੇਟਰ ਆਦਿ) | ੩੦੦੦੦੦੦ |
| ੧੮ | ਗ੍ਰੈਚੂਇਟੀ / ਲੀਵ ਇਨਕੈਸ਼ਮੈਂਟ | ੧੫੦੦੦੦੦ |
| ੧੯ | ਬੈਂਕ ਲੋਨ ਵਾਪਸੀ | ੯੫੧੬੦੦੦ |
| ੨੦ | ਬੈਂਕ ਲੋਨ ਦਾ ਵਿਆਜ | ੫੪੮੪੦੦੦ |
| ੨੧ | ਪ੍ਰੀਖਿਆ ਸ਼ਾਖਾ ਦੇ ਖਰਚੇ | ੪੫੦੦੦੦੦ |
| ੨੨ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇਣ ਯੋਗ ਰਕਮ | ੫੦੦੦੦੦੦ |
| | **ਜੋੜ** | **੨੩੩੩੪੫੯੨੨** |
| | **ਬੱਚਤ** | **-** |
| | **ਕੁੱਲ ਜੋੜ** | **੨੩੩੩੪੫੯੨੨** |

**੨੬੨) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ (ਸ੍ਰੀ ਅਨੰਦਪੁਰ ਸਾਹਿਬ) ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਭਾਗ ਆਮਦਨ**

| | | |
|---|---|---|
| ੧ | ਫੀਸ ਪ੍ਰੋਫੈਸ਼ਨਲ ਕੋਰਸਾਂ ਦੀ ਫੀਸ / ਮੈਨੇਜਮੈਂਟ ਫੰਡ | ੮੯੦੦੦੦੦੦ |
| ੨ | ਯੂ.ਜੀ.ਸੀ. ਤੋਂ ਗਰਾਂਟ | ੩੨੦੦੦੦੦ |
| ੩ | ਬੈਂਕ ਸੂਦ | ੭੦੦੦੦੦ |
| ੪ | ਆਮਦਨ ਗਰਲਜ ਹੋਸਟਲ | ੭੦੦੦੦੦ |
| ੫ | ਹੋਰ ਆਮਦਨ | ੨੫੦੦੦੦੦ |
| ੬ | ਫੋਟੋ ਸਟੇਟ ਤੋਂ ਆਮਦਨ | ੨੦੦੦੦ |
| ੭ | ਪ੍ਰਾਸਪੈਕਟਸ ਸੇਲ | ੧੬੦੦੦੦੦ |
| ੮ | ੯੫% ਗ੍ਰਾਂਟ ਇਨ ਏਡ ਸਕੀਮ ਅਧੀਨ ਗ੍ਰਾਂਟ | ੧੪੦੦੦੦੦੦ |
| ੯ | ਗ੍ਰੈਚੂਇਟੀ/ਲੀਵ ਇਨਕੈਸ਼ਮੈਂਟ | ੦ |
| ੧੦ | ਮਿਆਦੀ ਜਮ੍ਹਾਂ ਰਕਮ ਤੋਂ ਵਿਆਜ ਦੀ ਪ੍ਰਾਪਤੀ | ੧੦੦੦੦ |
| | **ਜੋੜ** | **੧੧੧੭੩੦੦੦੦** |
| | **ਘਾਟਾ** | **੦** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | **੦** |
| | **ਕੁੱਲ ਜੋੜ** | **੧੧੧੭੩੦੦੦੦** |

**ਭਾਗ ਖਰਚ**

| | | |
|---|---|---|
| ੧ | ਤਨਖਾਹ ਟੀਚਿੰਗ ਸਟਾਫ ੯੫% ਗਰਾਂਟ ਅਧੀਨ | ੧੪੨੦੦੦੦੦ |
| ੨ | ਤਨਖਾਹ ਅਨਕਵਰਡ ਟੀਚਿੰਗ/ਨਾਨ ਟੀਚਿੰਗ ਸਟਾਫ | ੩੭੮੧੪੦੦੦ |

| | | |
|---|---|---|
| ੩ | ਐਡਹਾਕ ਸਟਾਫ ਤਨਖਾਹ | ੧੫੦੦੦੦੦੦ |
| ੪ | ਸੱਮੁਚਰੀ / ਮੋਬਾਇਲ ਅਲਾਊਂਸ | ੬੬੦੦੦ |
| ੫ | ਮੁਰੰਮਤੀ ਫੰਡ | ੧੬੦੦੦੦੦ |
| ੬ | ਖੱਤ ਪੱਤਰੀ ਖਰਚ | ੩੦੦੦੦ |
| ੭ | ਐਡਵਰਟਾਈਜਮੈਂਟ | ੧੬੦੦੦੦੦ |
| ੮ | ਆਡਿਟ ਫੀਸ | ੫੦੦੦੦ |
| ੯ | ਐਨਟਰਟੇਨਮੈਂਟ / ਰਿਫਰੈਸ਼ਮੈਂਟ | ੪੫੦੦੦੦ |
| ੧੦ | ਸਫਰ ਖਰਚ ਅਤੇ ਰੋਜਾਨਾ ਭੱਤਾ | ੫੦੦੦੦੦ |
| ੧੧ | ਲੀਗਲ ਖਰਚੇ | ੧੦੦੦੦੦ |
| ੧੨ | ਟੈਲੀਫੋਨ ਖਰਚ | ੩੦੦੦੦ |
| ੧੩ | ਸਟੇਸ਼ਨਰੀ / ਪ੍ਰਿੰਟਿਗ ਖਰਚ | ੧੨੦੦੦੦੦ |
| ੧੪ | ਬੈਕ ਖਰਚ | ੦ |
| ੧੫ | ਅਖਬਾਰ / ਰਸਾਲੇ / ਕਿਤਾਬਾਂ | ੩੦੦੦੦੦ |
| ੧੬ | ਸ਼੍ਰੋਮਣੀ ਕਮੇਟੀ ਨੂੰ ਗ੍ਰੈਚੁਇਟੀ ਫੰਡ ਖਰਚ | ੧੪੦੦੦੦੦ |
| ੧੭ | ਫੰਕਸ਼ਨ ਖਰਚ | ੭੫੦੦੦੦ |
| ੧੮ | ਕੰਪਿਊਟਰ ਖਰਚ | ੪੫੦੦੦੦ |
| ੧੯ | ਡਾਇਰੈਕੋਟੋਰੇਟ ਫੰਡ | ੭੯੦੦੦੦ |
| ੨੦ | ਸਪੋਰਟਸ ਖਰਚ | ੩੦੦੦੦੦ |
| ੨੧ | ਯੂਥ ਫੈਸਟੀਵਲ ਖਰਚ | ੧੫੦੦੦੦੦ |
| ੨੨ | ਪ੍ਰੋਸੈਸਿੰਗ ਖਰਚ / ਯੂਨੀਵਰਸਿਟੀ ਖਰਚ | ੫੫੦੦੦੦੦ |
| ੨੩ | ਹੋਰ ਖਰਚ | ੨੫੦੦੦੦੦ |
| ੨੪ | ਲੀਵ ਇਨਕੈਸ਼ਮੈਂਟ/ਗ੍ਰੈਚੁਇਟੀ ਦੀ ਅਦਾਇਗੀ | ੦ |
| ੨੫ | ਬਿਜਲੀ / ਪਾਣੀ | ੧੫੦੦੦੦੦ |
| ੨੬ | ਕਾਲਜ ਬੱਸ ਦੀ ਸਰਵਿਸ : ਟੈਕਸ ਅਤੇ ਨਵੀਆਂ ਬੱਸਾਂ | ੫੦੦੦੦੦੦ |
| ੨੭ | ਨਵੀਂ ਬਿਲਡਿੰਗ ਦੀ ਉਸਾਰੀ | ੯੩੦੦੦੦੦ |
| ੨੮ | ਫਰਨੀਚਰ | ੬੦੦੦੦੦ |
| ੨੯ | ਸਾਇੰਸ ਫੰਡ | ੫੦੦੦੦੦ |
| ੩੦ | ਯੂ.ਜੀ.ਸੀ ਗਰਾਂਟ ਤੋ ਹੋਣ ਵਾਲੇ ਖਰਚ | ੩੨੦੦੦੦੦ |
| ੩੧ | ਪ੍ਰੀਖਿਆ ਸ਼ਾਖਾ ਲਈ ਹੋਣ ਵਾਲੇ ਖਰਚ | ੩੦੦੦੦੦੦ |
| ੩੨ | ਸ਼ੋਮਣੀ ਕਮੇਟੀ ਨੂੰ ਦੇਣ ਯੋਗ ਰਕਮ | ੨੫੦੦੦੦੦ |
| | **ਜੋੜ** | **੧੧੧੭੩੦੦੦੦** |
| | **ਬੱਚਤ** | **੦** |
| | **ਕੁੱਲ ਜੋੜ** | **੧੧੧੭੩੦੦੦੦** |

**੨੬੩) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਬੱਬਰ ਅਕਾਲੀ ਮੈਮੋਰੀਅਲ ਖਾਲਸਾ ਕਾਲਜ, ਗੜਸ਼ੰਕਰ ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਭਾਗ ਆਮਦਨ**

| | | |
|---|---|---|
| ੧ | ਵਿਦਿਆਰਥੀਆਂ ਤੋ ਪ੍ਰਾਪਤ ਫੀਸਾ | ੧੬੨੬੨੫੦੦ |
| ੨ | ਵਿਆਜ | ੧੦੦੦੦੦ |
| ੩ | ਦਾਨ ਖਾਤਾ | ੨੦੦੦੦੦ |

| | | |
|---|---|---|
| ੪ | ਕਿਰਾਇਆ ਕੰਟੀਨ | ੯0000 |
| ੫ | ੯੫% ਗ੍ਰਾਂਟ | ੧0੩੫0000 |
| ੬ | ਐਸ.ਜੀ.ਪੀ.ਸੀ. ਖਾਲ਼ਸਾਈ ਖੇਡਾ | 0 |
| ੭ | ਸਹਾਇਤਾ ਨਵੀਂ ਬਿਲਡਿੰਗ ਉਸਾਰੀ | 0 |
| ੮ | ਐਸ.ਜੀ.ਪੀ.ਸੀ. ਗ੍ਰੈਚੁਇਟੀ | 0 |
| ੯ | ਡਾਇਰੈਕਟਰ ਆਫਿਸ ਚੰਡੀਗੜ੍ਹ ਜਾਣ ਵਸੂਲ ਫੰਡ | ੨0੪000 |
| ੧0 | ਗ੍ਰੈਚੁਇਟੀ ਫੰਡ | ੩੪0000 |
| | **ਜੋੜ** | **੨੭੫੪੬੫00** |
| | **ਘਾਟਾ** | **੪੮੬੬੪੩੪** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | **੧000000** |
| | **ਸਹਾਇਤਾ ਦੇਣ ਤੋਂ ਬਾਅਦ ਘਾਟਾ** | **੩੮੬੬੪੩੪** |
| | **ਕੁੱਲ ਜੋੜ** | **੩੨੪੧੨੯੩੪** |

**ਭਾਗ ਖਰਚ**

| | | |
|---|---|---|
| ੧ | ਤਨਖਾਹ ਪ੍ਰਾ ਅਧਿਆਪਕ ਵਰਗ ਕਵਰਡ | ੧੧੧੩੯੬0੭ |
| ੨ | ਤਨਖਾਹ ਅਨਕਵਰਡ ਪੋਸਟ | ੨0੧੯੯੩੨੭ |
| ੩ | ਆਡਿਟ ਫੀਸ | ੬0000 |
| ੪ | ਸਟੇਸ਼ਨਰੀ ਖਰਚ | ੮0000 |
| ੫ | ਟੀ.ਏ / ਡੀ.ਏ. | ੩0000 |
| ੬ | ਫੁਟਕਲ / ਇਸ਼ਤਿਹਾਰ ਖਰਚ | ੨੫000 |
| ੭ | ਕੋਰਟ ਕੇਸ | ੨0000 |
| ੮ | ਕਾਰ ਖਰਚ | ੩੫000 |
| ੯ | ਸਾਇੰਸ ਕੈਮੀਕਲ | ੮0000 |
| ੧0 | ਗੈਚੂਇਟੀ ਫੰਡ | ੩੪0000 |
| ੧੧ | ਗ੍ਰੈਚੂਇਟੀ ਸਟਾਫ ਨੂੰ ਅਦਾਇਗੀਯੋਗ | 0 |
| ੧੨ | ਸਾਇੰਸ ਅਪਰੇਟਸ | 0 |
| ੧੩ | ਡਾਇਰੈਕਟਰ ਫੰਡ | ੨0੪000 |
| ੧੪ | ਲੜਕੀਆਂ ਦੇ ਹੋਸਟਲ ਬਿਲਡਿੰਗ ਉਸਾਰੀ | 0 |
| ੧੫ | ਐਸ.ਜੀ.ਪੀ.ਸੀ. ਖਾਲ਼ਸਾਈ ਖੇਡਾ | 0 |
| ੧੬ | ਮੈਡੀਕਲ ਇੰਸ਼ੋਰੇਂਸ | ੨00000 |
| | **ਜੋੜ** | **੩੨੪੧੨੯੩੪** |
| | **ਬੱਚਤ** | **-** |
| | **ਕੁੱਲ ਜੋੜ** | **੩੨੪੧੨੯੩੪** |

**੨੬੪) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਸੰਤ ਬਾਬਾ ਦਲੀਪ ਸਿੰਘ ਮੈਮੋਰੀਅਲ ਖਾਲਸਾ ਕਾਲਜ ਡੁਮੇਲੀ (ਕਪੂਰਥਲਾ) ਦਾ ਬਜਟ (ਭਾਗ 'ਸ') ਸਾਲ ੨0੨੧-੨0੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਭਾਗ ਆਮਦਨ**

| | | |
|---|---|---|
| ੧ | ਵਿਦਿਆਰਥੀ ਫੰਡ | ੨੯੯੪000 |
| ੨ | ਸਰਕਾਰ ਪਾਸੋਂ ਐਸ.ਸੀ./ ਬੀ.ਸੀ. ਵਿਦਿਆਰਥੀ | ੨੮੪000 |
| ੩ | ੯੫% ਗ੍ਰਾਂਟ ਸਰਕਾਰ ਪਾਸੋਂ | ੫0੫੮੨੬੭ |
| ੪ | ਵਿਆਜ | ੩0000 |

| | | | |
|---|---|---|---|
| ੫ | ਬੱਸ ਕਿਰਾਇਆ | | ੭੨੫੦੦੦ |
| ੬ | ਪੁਰਾਣੇ ਅਖਬਾਰ ਅਤੇ ਲੋਹਾ | | ੦ |
| ੭ | ਦਾਨ | | ੨੫੦੦੦੦ |
| ੮ | ਪ੍ਰਾਸਪੈਕਟਸ ਵਿਕਰੀ | | ੧੦੦੦੦੦ |
| | | **ਜੋੜ** | **੯੪੪੧੨੬੭** |
| | | **ਘਾਟਾ** | **੪੧੭੩੪੦੭** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | | **੩੫੫੦੦੦੦** |
| | **ਸਹਾਇਤਾ ਦੇਣ ਤੋਂ ਬਾਅਦ ਘਾਟਾ** | | **੬੨੩੪੦੭** |
| | | **ਕੁੱਲ ਜੋੜ** | **੧੩੬੧੪੬੭੪** |

**ਭਾਗ ਖਰਚ**

| | | |
|---|---|---|
| ੧ | ਗੁਰੂ ਨਾਨਕ ਦੇਵ ਯੂਨੀਵਰਸਿਟੀ ਫਸਿ | ੮੦੦੦੦੦ |
| ੨ | ਪੰਜਾਬ ਸਕੂਲ ਸਿਖਿਆ ਬੋਰਡ | ੨੫੦੦੦੦ |
| ੩ | ਆਵਾਜਾਈ ਖਰਚ | ੩੫੦੦੦ |
| ੪ | ਟੈਲੀਫੋਨ ਬਿੱਲ | ੨੦੦੦੦ |
| ੫ | ਪ੍ਰਾਹੁਣਚਾਰੀ ਖਰਚ | ੨੩੭੦੦ |
| ੬ | ਵਿਗਿਆਪਨ | ੩੫੦੦੦ |
| ੭ | ਬੱਸ ਮੁਰੰਮਤ | ੪੦੦੦੦ |
| ੮ | ਖੇਡਾਂ | ੫੦੦੦੦ |
| ੯ | ਆਡਿਟ ਫੀਸ | ੮੦੦੦੦ |
| ੧੦ | ਸਟੇਸ਼ਨਰੀ | ੧੩੦੦੦ |
| ੧੧ | ਅਖਬਾਰ ਤੇ ਰਸਾਲੇ | ੧੨੫੦੦ |
| ੧੨ | ਇਮਾਰਤ ਦੀ ਮੁਰੰਮਤ | ੧੦੦੦੦੦ |
| ੧੩ | ਫੁਟਕਲ ਖਰਚ | ੭੮੦੦ |
| ੧੪ | ਡਾਇਰੈਕਟਰ ਫੰਡ | ੬੦੦੦੦ |
| ੧੫ | ਟੁੱਟ ਭੱਜ ਖਰਚ | ੧੫੦੦੦੦ |
| ੧੬ | ਕੰਪਿਊਟਰ ਖਰਚ | ੩੫੦੦੦ |
| ੧੭ | ਡਾਕ ਖਰਚ | ੨੫੦੦ |
| ੧੮ | ਪ੍ਰਬੰਧਕੀ ਭੱਤਾ | ੩੬੦੦੦ |
| ੧੯ | ਤਨਖਾਹ (ਬੱਸ ਡਰਾਇਵਰ) | ੧੮੦੦੦੦ |
| ੨੦ | ਬੈਂਕ ਚਾਰਜ | ੦ |
| ੨੧ | ਬੱਸ ਦਾ ਤੇਲ ਖਰਚ | ੪੬੦੦੦੦ |
| ੨੨ | ਹਰਟੀਕਲਰਜ ਖਰਚ | ੨੫੦੦੦ |
| ੨੩ | ਬਿਜਲੀ ਖਰਚ | ੮੮੦੦੦ |
| ੨੪ | ਘਰੇਲੂ ਪ੍ਰੀਖਿਆਵਾਂ | ੦ |
| ੨੫ | ਜਨਰੇਟਰ ਦਾ ਤੇਲ | ੫੦੦੦੦ |
| ੨੬ | ਕਾਲਜ ਸਮਾਗਮ ਖਰਚ | ੨੫੦੦੦ |
| ੨੭ | ਪ੍ਰਾਸਪੈਕਟ ਅਤੇ ਕਾਲਜ ਮੈਗਜ਼ੀਨ | ੨੫੦੦੦੦ |
| ੨੮ | ਲੀਗਲ ਫੀਸ | ੧੪੮੫੮ |
| ੨੯ | ਗ੍ਰੈਚੁਇਟੀ ਫੰਡ | ੧੮੦੦੦੦ |
| ੩੦ | ਤਨਖਾਹ / ਬਕਾਏ ੯੫% ਗ੍ਰਾਂਟ | ੪੪੭੧੧੫੬ |

| | | |
|---|---|---|
| ੩੧ | ਤਨਖਾਹ ਅਨਕਵਰਡ ਪੋਸਟਾਂ | ੫੮੭੫੧੯੦ |
| ੩੨ | ਖਾਲਸਾਈ ਖੇਡਾਂ ਵਾਸਤੇ | ੦ |
| ੩੩ | ਲਾਇਬ੍ਰੇਰੀ ਖਰਚ | ੨੦੦੦੦ |
| ੩੪ | ਫਰਨੀਚਰ | ੦ |
| ੩੫ | ਗੱਡੀਆਂ ਦੀ ਇੰਸ਼ੋਰੈਂਸ | ੧੨੫੦੦੦ |
| ੩੬ | ਗ੍ਰੈਚੁਇਟੀ | ੦ |
| ੩੭ | ਰੋਡ ਟੈਕਸ | ੧੦੦੦੦੦ |
| | **ਜੋੜ** | **੧੩੬੧੪੬੭੪** |
| | **ਬੱਚਤ** | **-** |
| | **ਕੁੱਲ ਜੋੜ** | **੧੩੬੧੪੬੭੪** |

**੨੬੫) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰੂ ਨਾਨਕ ਖਾਲਸਾ ਕਾਲਜ ਡਰੋਲੀ ਕਲਾਂ (ਜਲੰਧਰ) ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਆਮਦਨ ਭਾਗ**

| | | |
|---|---|---|
| ੧ | ਦਾਖਲੇ ਫੀਸਾਂ ਅਤੇ ਫੰਡ | ੩੬੫੦੦੦੦ |
| ੨ | ਡੀ. ਪੀ. ਆਈ.(ਕ) ਪਾਸੋਂ ਆਈ ਗਾਂਟ | ੭੪੭੫੪੪੩ |
| ੩ | ਕਿਰਾਇਆ, ਠੇਕਾ, ਰੱਦੀ ਅਤੇ ਦਾਨ ਤੋਂ ਪ੍ਰਾਪਤ | ੪੦੦੦੦੦ |
| ੪ | ਹੋਰ ਸੋਮਿਆ ਤੋ ਪ੍ਰਾਪਤ ਆਮਦਨ | ੪੦੦੦੦ |
| ੫ | ਗ੍ਰੈਚੁਇਟੀ ਐਸ.ਜੀ.ਪੀ.ਸੀ. ਵੱਲੋ | ੦ |
| ੬ | ਗ੍ਰੈਚੁਇਟੀ ਫੰਡ | ੧੨੫੦੦੦ |
| ੭ | ਡਾਇਰੈਕਟਰ ਫੰਡ | ੧੮੦੦੦੦ |
| ੮ | ਬੈਂਕ ਵੱਲੋਂ ਵਿਆਜ | ੭੦੦੦ |
| | **ਜੋੜ** | **੧੧੮੭੭੪੪੩** |
| | **ਘਾਟਾ** | **੪੦੦੦੦੦੦** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | **੩੯੫੦੦੦੦** |
| | **ਸਹਾਇਤਾ ਦੇਣ ਤੋਂ ਬਾਅਦ ਘਾਟਾ** | **੫੦੦੦੦** |
| | **ਕੁੱਲ ਜੋੜ** | **੧੫੮੭੭੪੪੩** |

**ਖਰਚ ਭਾਗ**

| | | |
|---|---|---|
| ੧ | ਤਨਖਾਹ/ ਏਰੀਅਰ/ ਕਵਰਡ/ਅਨਕਵਰਡ/ ਟੀਚਿੰਗ/ ਨਾਨ ਟੀਚਿੰਗ ਸਟਾਫ | ੧੪੩੨੬੯੪੩ |
| ੨ | ਲਾਇਬ੍ਰੇਰੀ ਅਤੇ ਖੇਡਾਂ ਤੇ ਖਰਚ | ੧੦੦੦੦੦ |
| ੩ | ਯਾਤਰਾ, ਪ੍ਰਿੰਸੀਪਲ ਦੇ ਭੱਤੇ, ਟੈਲੀਫੋਨ, ਬਿਜਲੀ ਦੇ ਬਿੱਲ ਅਤੇ ਹੋਰ ਖਰਚ | ੧੦੦੦੦੦ |
| ੪ | ਯੂਨੀਵਰਸਿਟੀ, ਬੋਰਡ, ਮਹਿਮਾਨਾਂ, ਬੱਸ, ਜਰਨੇਟਰ ਲਈ ਡੀਜਲ, ਫਰਨੀਚਰ ਦੀ ਮੁਰੰਮਤ,ਡਾਕ ਖਰਚ | ੯੦੦੦੦੦ |
| ੫ | ਪ੍ਰੋਫੈਸ਼ਨਲ ਚਾਰਜ,ਲੀਗਲ ਆਡਿਟ ਫੀਸ, ਲੈਬ ਖਰਚ | ੩੩੦੦੦ |
| ੬ | ਵਿਦਿਆਰਥੀ ਖਰਚ | ੧੨੫੦੦ |
| ੭ | ਗ੍ਰੈਚੁਇਟੀ | ੦ |
| ੮ | ਐਸ.ਜੀ.ਪੀ.ਸੀ. ਨੂੰ ਦੇਣ ਯੋਗ ਗ੍ਰੈਚੁਇਟੀ ਫੰਡ | ੧੨੫੦੦੦ |
| ੯ | ਡਾਇਰੈਕਟਰ ਫੰਡ | ੧੦੦੦੦੦ |
| ੧੦ | ਹੋਰ ਖਰਚੇ | ੧੮੦੦੦੦ |
| ੧੧ | ਆਉਟਡੋਰ ਸਟੇਡੀਅਮ | ੦ |
| ੧੨ | ਬੈਂਕ ਚਾਰਜ | ੦ |

| | | |
|---|---|---|
| | **ਜੋੜ** | **੧੫੮੭੭੪੪੩** |
| | **ਬੱਚਤ** | **-** |
| | **ਕੁੱਲ ਜੋੜ** | **੧੫੮੭੭੪੪੩** |

**੨੬੬) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰੂ ਨਾਨਕ ਕਾਲਜ, ਮੋਗਾ ਦਾ ਬਜਟ (ਭਾਗ 'ਸ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

**ਭਾਗ ਆਮਦਨ**

| | | |
|---|---|---|
| ੧ | ਫੀਸਾਂ/ ਫੰਡਸ | ੪੨੧੦੦੦੦ |
| ੨ | ਵਿਆਜ | ੮੩੮੦੦੦ |
| ੩ | ੯੫% ਗਰਾਂਟ | ੨੫੦੦੦੦੦ |
| ੪ | ਸੈਲਫ ਫਾਈਨੈਨਸਿੰਗ ਕੋਰਸ | ੭੦੪੦੦੦੦ |
| ੫ | ਜੁਰਮਾਨਾ | ੪੦੦੦੦੦ |
| ੬ | ਡਿਵੈਲਪਮੈਂਟ ਫੰਡ | ੩੨੦੦੦੦ |
| ੭ | ਕਿਰਾਇਆ ਬੈਂਕ | ੧੪੫੦੦੦ |
| ੮ | ਕਿਰਾਇਆ ਕੈਂਟੀਨ | ੯੦੦੦੦ |
| ੯ | ਗਰੈਚੂਇਟੀ ਸ਼੍ਰੋਮਣੀ ਗੁ: ਪ੍ਰ: ਕਮੇਟੀ | ੦ |
| ੧੦ | ਫੁਟਕਲ ਆਮਦਨ | ੫੦੦੦੦ |
| | **ਜੋੜ** | **੧੫੫੯੩੦੦੦** |
| | **ਘਾਟਾ** | **੧੫੦੦੦੦੦** |
| | **ਵਿੱਤੀ ਸਹਾਇਤਾ ਸ਼੍ਰੋਮਣੀ ਕਮੇਟੀ ਦੇ ਫੰਡਾਂ ਵਿਚੋਂ** | **੧੫੦੦੦੦੦** |
| | **ਕੁਲ ਜੋੜ** | **੧੭੦੯੩੦੦੦** |

**ਭਾਗ ਖਰਚ**

| | | |
|---|---|---|
| ੧ | ਤਨਖਾਹ ਏਡਿਡ ਸਟਾਫ | ੨੫੦੦੦੦੦ |
| ੨ | ਅਨ-ਏਡਿਡ ਸਟਾਫ | ੧੨੫੦੦੦੦੦ |
| ੩ | ਸਟਾਫ ਨੂੰ ਦੇਣ ਯੋਗ ਗਰੈਚੂਇਟੀ | ੦ |
| ੪ | ਕੰਨਟੈਨਜੈਂਸੀ | ੮੦੦੦੦ |
| ੫ | ਆਡਿਟ ਫੀਸ | ੯੦੦੦੦ |
| ੬ | ਟੈਲੀਫੋਨ | ੫੦੦੦੦ |
| ੭ | ਸਟੇਸ਼ਨਰੀ | ੭੫੦੦੦ |
| ੮ | ਖਰਚ ਇਸ਼ਤਿਹਾਰ ਆਦਿ | ੭੦੦੦੦ |
| ੯ | ਸਫਰ ਖਰਚ | ੬੫੦੦੦ |
| ੧੦ | ਨਵ ਉਸਾਰੀ ਅਤੇ ਮੁਰੰਮਤ / ਰੈਨੋਵੇਸ਼ਨ | ੩੩੦੦੦੦ |
| ੧੧ | ਫਰਨੀਚਰ ਬਣਾਉਣ ਅਤੇ ਮੁਰੰਮਤ | ੧੭੦੦੦੦ |
| ੧੨ | ਰੰਗ ਰੋਗਨ ਅਤੇ ਸਫੈਦੀ | ੧੫੦੦੦੦ |
| ੧੩ | ਲੀਗਲ ਖਰਚੇ | ੬੦੦੦੦ |
| ੧੪ | ਐਫਲੀਏਸ਼ਨ ਦੇ ਖਰਚੇ | ੧੫੦੦੦ |
| ੧੫ | ਕੰਪਿਊਟਰ ਲੈਬਾਰਟਰੀ | ੨੦੦੦੦ |
| ੧੬ | ਕੰਪਿਊਟਰ ਤੇ ਹੋਰ ਸਮਾਨ | ੧੮੦੦੦ |
| ੧੭ | ਪੁਸਤਕਾ ਨਵੇਂ ਕੋਰਸ | ੧੦੦੦੦੦ |
| ੧੮ | ਸੇਵਾਦਾਰਾ ਦੀਆ ਵਰਦੀਆ | ੦ |
| ੧੯ | ਇੰਡੋਮੈਂਟ ਫੰਡ ਬੀ.ਸੀ.ਏ/ ਬੀ. ਕਾਮ | ੨੦੦੦੦੦ |

ਸ਼੍ਰੋਮਣੀ ਕਮੇਟੀ ਆਗੂਆਂ ਨੇ ਕਿਹਾ ਕਿ ਸੰਗਤ ਚੰਗੀ ਤਰ੍ਹਾਂ ਸਮਝਦੀ ਹੈ ਕਿ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਪੰਥਕ ਦਾਇਰੇ ਵਿਚ ਰਹਿ ਕੇ ਨਿਯਮਾਂ ਅਨੁਸਾਰ ਸੇਵਾ ਨਿਭਾ ਰਹੀ ਹੈ ਅਤੇ ਮਨੁੱਖਤਾ ਦੀ ਭਲਾਈ ਲਈ ਹੀ ਕਾਰਜ ਕਰਦੀ ਹੈ। ਉਨ੍ਹਾਂ ਸੰਗਤਾਂ ਨੂੰ ਅਜਿਹੀ ਝੂਠੀ ਬਿਆਨਬਾਜੀ ਤੋਂ ਸੁਚੇਤ ਕਰਦਿਆਂ ਭਾਈ ਰਣਜੀਤ ਸਿੰਘ ਨੂੰ ਫੋਕੀ ਸ਼ੋਹਰਤ ਅਤੇ ਰਾਜਸੀ ਲਾਹਾ ਲੈਣ ਲਈ ਘਟੀਆ ਹੱਥਕੰਡੇ ਨਾ ਅਪਨਾਉਣ ਦੀ ਅਪੀਲ ਕੀਤੀ। ੧੪ ਮਈ

# ਸ਼੍ਰੋਮਣੀ ਕਮੇਟੀ ਵੱਲੋਂ ਖੂਨਦਾਨ ਲਈ ਮੋਬਾਇਲ ਬੱਸ ਸੇਵਾ ਸ਼ੁਰੂ

## ਬੀਬੀ ਜਗੀਰ ਕੌਰ ਨੇ ਹਰੀ ਝੰਡੀ ਦੇ ਕੇ ਬੱਸ ਨੂੰ ਕੀਤਾ ਰਵਾਨਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਿੰਡਾਂ, ਸ਼ਹਿਰਾਂ ਤੇ ਕਸਬਿਆਂ ਅੰਦਰ ਖੂਨਦਾਨ ਕੈਂਪ ਲਗਾਉਣ ਲਈ ਇਕ ਵਿਸ਼ੇਸ਼ ਬੱਸ ਤਿਆਰ ਕਰਵਾਈ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਲੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਦੀ ਦੇਖ ਰੇਖ ਇਹ ਮੋਬਾਇਲ ਖੂਨਦਾਨ ਕੈਂਪ ਲਗਾਉਣ ਲਈ ਆਧੁਨਿਕ ਸਹੂਲਤਾਂ ਵਾਲੀ ਬੱਸ ਦੀ ਸੇਵਾ ਐਚ ਡੀ ਐਫ ਸੀ ਬੈਂਕ ਨੇ ਕੀਤੀ ਹੈ। ਇਸ ਬੱਸ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਅਤੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਦੇ ਅਧਿਕਾਰੀਆਂ ਦੀ ਹਾਜ਼ਰੀ ਵਿਚ ਹਰੀ ਝੰਡੀ ਦੇ ਕੇ ਰਵਾਨਾ ਕੀਤਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਗੱਲਬਾਤ ਕਰਦਿਆਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਲੋਕਾਂ ਨੂੰ ਬਿਹਤਰ ਸਿਹਤ ਸੇਵਾਵਾਂ ਦੇ ਰਿਹਾ ਹੈ। ਕੋਰੋਨਾ ਦੇ ਦੌਰ ਅੰਦਰ ਸ਼੍ਰੋਮਣੀ ਕਮੇਟੀ ਵੱਲੋਂ ਜਿਥੇ ਸ੍ਰੀ ਗੁਰੂ ਰਾਮਦਾਸ ਹਸਪਤਾਲ ਕੋਰੋਨਾ ਮਰੀਜ਼ਾਂ ਨੂੰ ਸਮਰਪਿਤ ਕੀਤਾ ਗਿਆ ਹੈ, ਉਥੇ ਹੀ ਪੰਜਾਬ ਅੰਦਰ ਵੱਖ-ਵੱਖ ਥਾਵਾਂ 'ਤੇ ਵਾਰਡ ਤਿਆਰ ਕਰਕੇ ਮੈਡੀਕਲ ਸੇਵਾਵਾਂ ਦਿੱਤੀਆਂ ਜਾ ਰਹੀਆਂ ਹਨ। ਉਨ੍ਹਾਂ ਕਿਹਾ ਕਿ ਅਜਿਹੇ ਵਿਚ ਖੂਨ ਦੀ ਲੋੜ ਮਰੀਜ਼ਾਂ ਨੂੰ ਅਕਸਰ ਬਣੀ ਰਹਿੰਦੀ ਹੈ, ਜਿਸ ਦੀ ਪੂਰਤੀ ਲਈ ਸ਼੍ਰੋਮਣੀ ਕਮੇਟੀ ਦੇ ਮੈਡੀਕਲ ਕਾਲਜ ਵਿਚ ਬਲੱਡ ਬੈਂਕ ਦਾ ਪ੍ਰਬੰਧ ਹੈ। ਬਹੁਤ ਸਾਰੇ ਖੂਨਦਾਨੀ ਮਾਨਵਤਾ ਦੀ ਭਲਾਈ ਲਈ ਤੱਤਪਰ ਰਹਿੰਦੇ ਹਨ, ਪਰੰਤੂ ਕੋਰੋਨਾ ਦੇ ਮੌਜੂਦਾ ਸੰਕਟਮਈ ਦੌਰ ਅੰਦਰ ਲੋਕਾਂ ਦਾ ਹਸਪਤਾਲ ਵਿਖੇ ਆ ਕੇ ਖੂਨਦਾਨ ਕਰਨਾ ਮੁਸ਼ਕਲ ਹੈ। ਇਸ ਲਈ ਸ਼੍ਰੋਮਣੀ ਕਮੇਟੀ ਨੇ ਵੱਖ-ਵੱਖ ਥਾਵਾਂ 'ਤੇ ਖੂਨਦਾਨ ਕੈਂਪ ਲਗਾਉਣ ਲਈ ਬੱਸ ਤਿਆਰ ਕਰਵਾਈ ਹੈ, ਜਿਸ ਦੀ ਸੇਵਾ ਐਚ.ਡੀ.ਐਫ.ਸੀ. ਬੈਂਕ ਵੱਲੋਂ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਇਸ ਬੱਸ ਅੰਦਰ ਇਕ ਸਮੇਂ ਦੋ ਲੋਕ ਖੂਨ ਦਾਨ ਕਰ ਸਕਣਗੇ। ਉਨ੍ਹਾਂ ਆਸ ਪ੍ਰਗਟਾਈ ਕਿ ਇਸ ਨਾਲ ਲੋੜਵੰਦਾਂ ਨੂੰ ਖੂਨ ਦੀ ਕਿਲੱਤ ਤੋਂ ਰਾਹਤ ਮਿਲੇਗੀ। ਬੀਬੀ ਜਗੀਰ ਕੌਰ ਨੇ ਇਸ ਦੌਰਾਨ ਇਹ ਵੀ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਵੱਖ-ਵੱਖ ਥਾਵਾਂ ਬਣਾਏ ਗਏ ਕੋਵਿਡ ਕੇਅਰ ਕੇਂਦਰ ਲੋਕਾਂ ਲਈ ਲਾਹੇਵੰਦ ਸਾਬਤ ਹੋ ਰਹੇ ਹਨ। ਉਨ੍ਹਾਂ ਦੱਸਿਆ ਕਿ ਆਲਮਗੀਰ ਲੁਧਿਆਣਾ ਵਿਖੇ ਹੁਣ ਤੱਕ ਕਰੀਬ ੧੫੦ ਕੋਰੋਨਾ ਮਰੀਜ਼ ਠੀਕ ਹੋ ਚੁੱਕੇ ਹਨ। ਇਸੇ ਤਰ੍ਹਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਅਤੇ ਭੁਲੱਥ ਵਿਖੇ ਵੀ ਵੱਡੀ ਗਿਣਤੀ ਵਿਚ ਕੋਰੋਨਾ ਮਰੀਜ਼ਾਂ ਨੂੰ ਸਿਹਤ ਸੇਵਾਵਾਂ ਦਿੱਤੀਆਂ ਗਈਆਂ ਹਨ। ਬੀਬੀ ਜਗੀਰ ਕੌਰ ਨੇ ਜਾਣਕਾਰੀ ਦਿੱਤੀ ਕਿ ਅਗਲੇ ਦਿਨਾਂ ਅੰਦਰ ਆਦਮਪੁਰ, ਸੰਗਰੂਰ, ਰੋਪੜ ਤੇ ਫਿਰੋਜ਼ਪੁਰ ਵਿਖੇ ਵੀ ਅਜਿਹੇ ਹੀ ਕੋਵਿਡ ਕੇਅਰ ਕੇਂਦਰ ਖੋਲ੍ਹੇ ਜਾਣਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਹਰਪਾਲ ਸਿੰਘ ਜੱਲ੍ਹਾ, ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਦੇ ਪ੍ਰਿੰਸੀਪਲ

ਡਾ. ਮਨਜੀਤ ਸਿੰਘ ਉੱਪਲ, ਸ੍ਰੀ ਗੁਰੂ ਰਾਮਦਾਸ ਡੈਂਟਲ ਕਾਲਜ ਦੇ ਪ੍ਰਿੰਸੀਪਲ ਡਾ. ਕਵੀਪਾਲ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ। ੧੭ ਮਈ

# ਕੋਰੋਨਾ ਦੇ ਚੱਲਦਿਆਂ ਸ਼੍ਰੋਮਣੀ ਕਮੇਟੀ ਆਨਲਾਈਨ ਵਿਧੀ ਰਾਹੀਂ ਧਰਮ ਪ੍ਰਚਾਰ ਲਹਿਰ ਅੱਗੇ ਵਧਾਏਗੀ

## ਬੀਬੀ ਜਗੀਰ ਕੌਰ ਨੇ ਪ੍ਰਚਾਰਕਾਂ ਦੀ ਚਾਰ ਰੋਜ਼ਾ ਵਰਕਸ਼ਾਪ ਦੀ ਕੀਤੀ ਸ਼ੁਰੂਆਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੋਰੋਨਾ ਦੇ ਚੱਲਦਿਆਂ ਬਣੇ ਹਾਲਾਤ ਵਿਚ ਆਨਲਾਈਨ ਵਿਧੀ ਰਾਹੀਂ ਧਰਮ ਪ੍ਰਚਾਰ ਲਹਿਰ ਨੂੰ ਅੱਗੇ ਵਧਾਉਣ ਲਈ ਪ੍ਰਚਾਰਕਾਂ ਦੀ ਚਾਰ ਰੋਜ਼ਾ ਆਨਲਾਈਨ ਗੁਰਮਤਿ ਵਰਕਸ਼ਾਪ ਦੀ ਸ਼ੁਰੂਆਤ ਧਰਮ ਪ੍ਰਚਾਰ ਕਮੇਟੀ ਦੇ ਦਫ਼ਤਰ ਵਿਖੇ ਕੀਤੀ ਗਈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਇਸ ਵਰਕਸ਼ਾਪ ਦੀ ਆਰੰਭਤਾ ਸਮੇਂ ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਅਤੇ ਬਾਹਰਲੇ ਸੂਬਿਆਂ ਤੋਂ ਜੁੜੇ ਪ੍ਰਚਾਰਕਾਂ ਨੂੰ ਸੰਬੋਧਨ ਕੀਤਾ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਬੱਚਿਆਂ ਅਤੇ ਨੌਜੁਆਨਾਂ ਨੂੰ ਗੁਰਮਤਿ ਨਾਲ ਜੋੜਨ ਲਈ ਵੱਧ ਤੋਂ ਵੱਧ ਉਪਰਾਲੇ ਕਰਨ ਲਈ ਕਿਹਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਕਿਹਾ ਕਿ ਮੌਜੂਦਾ ਸਮੇਂ ਅੰਦਰ ਵੱਡੇ ਇਕੱਠ ਕਰਕੇ ਜਾਂ ਸਕੂਲਾਂ ਕਾਲਜਾਂ ਤੱਕ ਪਹੁੰਚ ਕਰਕੇ ਧਰਮ ਪ੍ਰਚਾਰ ਕਰਨਾ ਸੰਭਵ ਨਹੀਂ ਹੈ, ਇਸ ਲਈ ਇੰਟਰਨੈੱਟ ਦੇ ਮਾਧਿਅਮ ਸੂਚਨਾ ਤਕਨੀਕ ਦੀ ਵਰਤੋਂ ਕਰਕੇ ਸੰਗਤ ਅਤੇ ਖ਼ਾਸਕਰ ਨੌਜੁਆਨੀ ਤੱਕ ਪਹੁੰਚ ਕੀਤੀ ਜਾਵੇ। ਪ੍ਰਚਾਰਕਾਂ ਦੀ ਆਨਲਾਈਨ ਗੁਰਮਤਿ ਵਰਕਸ਼ਾਪ ਦੀ ਆਰੰਭਤਾ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਧਰਮ ਪ੍ਰਚਾਰ ਕਮੇਟੀ ਅਤੇ ਵੱਖ-ਵੱਖ ਸਿੱਖ ਮਿਸ਼ਨਾਂ ਅੰਦਰ ੨੫੦ ਪ੍ਰਚਾਰਕ, ੩੯ ਢਾਡੀ ਜਥੇ ਅਤੇ ੫੪ ਕਵੀਸ਼ਰ ਜਥੇ ਧਰਮ ਪ੍ਰਚਾਰ ਸੇਵਾ ਨਿਭਾ ਰਹੇ ਹਨ। ਮੌਜੂਦਾ ਸਮੇਂ ਇਨ੍ਹਾਂ ਪ੍ਰਚਾਰਕ ਜਥਿਆਂ ਵੱਲੋਂ ਸੰਗਤ ਤੱਕ ਪਹੁੰਚ ਕਰਕੇ ਵੱਡੇ ਇਕੱਠਾਂ ਰਾਹੀਂ ਜਾਂ ਦੀਵਾਨਾਂ ਰਾਹੀਂ ਗੁਰਮਤਿ ਪ੍ਰਚਾਰ ਕਰਨਾ ਸੰਭਵ ਨਹੀਂ ਹੈ। ਇਸ ਲਈ ਆਨਲਾਈਨ ਧਰਮ ਪ੍ਰਚਾਰ ਲਹਿਰ ਚਲਾਉਣ ਦਾ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਸ ਸਬੰਧ ਵਿਚ ਪਹਿਲਾਂ ਪ੍ਰਚਾਰਕਾਂ ਅਤੇ ਢਾਡੀ ਕਵੀਸ਼ਰ ਜਥਿਆਂ ਦੇ ਚਾਰ-ਚਾਰ ਰੋਜ਼ਾ ਆਨਲਾਈਨ ਕੈਂਪ ਲਗਾਏ ਜਾ ਰਹੇ ਹਨ। ਪਹਿਲਾ ਕੈਂਪ ਪ੍ਰਚਾਰਕਾਂ ਦਾ ਸ਼ੁਰੂ ਕੀਤਾ ਗਿਆ ਹੈ, ਜਿਸ ਮਗਰੋਂ ਢਾਡੀ ਤੇ ਕਵੀਸ਼ਰ ਜਥਿਆਂ ਦੇ ਕੈਂਪ ਲਗਾਏ ਜਾਣਗੇ। ਬੀਬੀ ਜਗੀਰ ਕੌਰ ਨੇ ਕਿਹਾ ਕਿ ਬੀਤੇ ਸਾਲ ਵੀ ਆਨਲਾਈਨ ਧਰਮ ਪ੍ਰਚਾਰ ਲਹਿਰ ਕਾਫੀ ਪ੍ਰਭਾਵੀ ਰਹੀ ਸੀ। ਇਸ ਵਾਰ ਵੀ ਆਨਲਾਈਨ ਤਰੀਕੇ ਨਾਲ ਧਰਮ ਪ੍ਰਚਾਰ ਲਹਿਰ ਤਹਿਤ ਬੱਚਿਆਂ ਅਤੇ ਨੌਜੁਆਨਾਂ ਤੱਕ ਪਹੁੰਚ ਕੀਤੀ ਜਾਵੇਗੀ। ਇਸ ਤਹਿਤ ਨਿਤਨੇਮ ਦੀ ਸੰਥਿਆ ਦਿੱਤੀ ਜਾਵੇਗੀ ਅਤੇ ਗੁਰਬਾਣੀ ਕੰਠ, ਕਵਿਤਾ, ਕਇੱਜ, ਭਾਸ਼ਣ ਆਦਿ ਮੁਕਾਬਲੇ ਵੀ ਕਰਵਾਏ ਜਾਣਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਹਰਪਾਲ ਸਿੰਘ ਜੱਲ੍ਹਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਸ. ਪਲਵਿੰਦਰ ਸਿੰਘ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ, ਪ੍ਰਚਾਰਕ ਭਾਈ ਅਮਰ ਸਿੰਘ, ਭਾਈ ਵਰਿਆਮ ਸਿੰਘ, ਭਾਈ ਪ੍ਰਮਿੰਦਰ ਸਿੰਘ, ਭਾਈ ਹਰਪ੍ਰੀਤ ਸਿੰਘ ਵਡਾਲਾ, ਇੰਚਾਰਜ ਸ. ਕਰਤਾਰ ਸਿੰਘ, ਸ. ਬਹਾਲ ਸਿੰਘ ਆਦਿ ਮੌਜੂਦ ਸਨ। ੧੭ ਮਈ

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮਕਾਲੀ ਸਿੱਖ ਪੁਸਤਕ ਬੀਬੀ ਜਗੀਰ ਕੌਰ ਨੇ ਕੀਤੀ ਜਾਰੀ

ਅੰਮ੍ਰਿਤਸਰ- ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਪ੍ਰਕਾਸ਼ਤ ਪੁਸਤਕ 'ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮਕਾਲੀ ਸਿੱਖ' ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਜਾਰੀ ਕੀਤੀ। ਇਹ ਪੁਸਤਕ ਰੀਸਰਚ ਸਕਾਲਰ ਡਾ. ਰਾਜਵਿੰਦਰ ਸਿੰਘ ਜੋਗਾ ਨੇ ਲਿਖੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਡਾ. ਰਾਜਵਿੰਦਰ ਸਿੰਘ ਵੱਲੋਂ ਕੀਤੇ ਕਾਰਜ ਦੀ ਪ੍ਰਸ਼ੰਸਾ ਕਰਦਿਆਂ ਕਿਹਾ ਕਿ ਨੌਵੇਂ ਪਾਤਸ਼ਾਹ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਸਬੰਧੀ ਹੋਰ ਪੁਸਤਕਾਂ ਵੀ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਮਾਨਵਤਾ ਦੀ ਖ਼ਾਤਰ ਆਪਣੀ ਸ਼ਹਾਦਤ ਦਿੱਤੀ ਸੀ। ਗੁਰੂ ਸਾਹਿਬ ਜੀ ਦੇ ਜੀਵਨ ਇਤਿਹਾਸ ਤੇ ਉਨ੍ਹਾਂ ਦੇ ਫਲਸਫੇ ਨੂੰ ਉਭਾਰਨ ਲਈ ਸ਼੍ਰੋਮਣੀ ਕਮੇਟੀ ਵਿਸ਼ੇਸ਼ ਤੌਰ 'ਤੇ ਕਾਰਜ ਕਰ ਰਹੀ ਹੈ। ਇਸੇ ਤਹਿਤ ਹੀ ਇਹ ਪੁਸਤਕ ਤਿਆਰ ਕਰਵਾਈ ਗਈ ਹੈ। ਉਨ੍ਹਾਂ ਦੱਸਿਆ ਕਿ ਇਸ ਪੁਸਤਕ ਵਿਚ ਨੌਵੇਂ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਆਉਣ ਵਾਲੇ ਕਰੀਬ ੩੦੦ ਸਿੱਖਾਂ ਦਾ ਵੇਰਵਾ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬਾਨ ਦੇ ਪ੍ਰਮੁੱਖ ਸਿੱਖਾਂ ਬਾਰੇ ਤਾਂ ਸਿੱਖ ਸੰਗਤ ਨੂੰ ਜਾਣਕਾਰੀ ਮਿਲ ਜਾਂਦੀ ਹੈ, ਪਰ ਬਹੁਤ ਸਾਰੇ ਅਜਿਹੇ ਸਿੱਖਾਂ ਦੇ ਨਾਮ ਵੀ ਹਨ, ਜਿਨ੍ਹਾਂ ਬਾਰੇ ਸਾਧਾਰਨ ਪਾਠਕਾਂ ਨੂੰ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਇਹ ਪੁਸਤਕ ਗੁਰੂ ਸਾਹਿਬ ਜੀ ਦੇ ਸਮਕਾਲੀ ਰਹੇ ਸਾਰੇ ਸਿੱਖਾਂ ਬਾਰੇ ਜਾਕਾਰੀ ਦੇਵੇਗੀ।

ਪੁਸਤਕ ਦੇ ਰਚੇਤਾ ਡਾ. ਰਾਜਵਿੰਦਰ ਸਿੰਘ ਨੇ ਦੱਸਿਆ ਕਿ ਗੁਰੂ ਸਾਹਿਬ ਦੀ ਸ਼ਰਨ ਵਿਚ ਆਉਣ ਵਾਲੇ ਜਾਂ ਉਨ੍ਹਾਂ ਨੇ ਜਿਥੇ-ਜਿਥੇ ਵੀ ਯਾਤਰਾ ਕੀਤੀ, ਬਹੁਤ ਸਾਰੇ ਸ਼ਰਧਾਲੂ ਤੇ ਸਨੇਹੀ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੇ ਸਨ। ਉਨ੍ਹਾਂ ਸਾਰੇ ਸਿੱਖਾਂ ਦਾ ਜ਼ਿਕਰ ਸਿੱਖ ਇਤਿਹਾਸ ਦੇ ਪੁਰਾਤਨ ਸਰੋਤਾਂ ਵਿਚ ਦਰਜ਼ ਹੈ ਅਤੇ ਇਹ ਪੁਸਤਕ ਉਨ੍ਹਾਂ ਸਾਰੇ ਇਤਿਹਾਸਕ ਸਰੋਤਾਂ ਦੇ ਆਧਾਰ 'ਤੇ ਤਿਆਰ ਕੀਤੀ ਗਈ ਹੈ।

ਪੁਸਤਕ ਜਾਰੀ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਹਰਪਾਲ ਸਿੰਘ ਜੱਲ੍ਹਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਡਾ. ਮਨਜੀਤ ਸਿੰਘ ਉੱਪਲ, ਡਾ. ਕਵੀਪਾਲ ਸਿੰਘ ਆਦਿ ਹਾਜ਼ਰ ਸਨ। ੧੮ ਮਈ

# ਆਸਟਰੇਲੀਆ ਵਿਖੇ ਸਕੂਲਾਂ 'ਚ ਸਿੱਖ ਬੱਚਿਆਂ ਨੂੰ ਕਿਰਪਾਨ 'ਤੇ ਰੋਕ ਦਾ ਸ਼੍ਰੋਮਣੀ ਕਮੇਟੀ ਨੇ ਲਿਆ ਨੋਟਿਸ

## ਇਹ ਫੈਸਲਾ ਧਾਰਮਿਕ ਅਜ਼ਾਦੀ ਦੇ ਖ਼ਿਲਾਫ਼: ਬੀਬੀ ਜਗੀਰ ਕੌਰ

ਅੰਮ੍ਰਿਤਸਰ- ਆਸਟਰੇਲੀਆ ਦੇ ਨਿਊ ਸਾਊਥ ਵੇਲਸ ਵਿਖੇ ਉੱਥੋਂ ਦੀ ਸਿੱਖਿਆ ਮੰਤਰੀ ਵੱਲੋਂ ਸਕੂਲਾਂ ਵਿੱਚ ਸਿੱਖ ਬੱਚਿਆਂ ਦੇ ਕਿਰਪਾਨ ਪਾਉਣ 'ਤੇ ਰੋਕ ਲਾਉਣ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਮੰਦਭਾਗਾ ਅਤੇ ਧਾਰਮਿਕ ਅਜ਼ਾਦੀ ਦੇ ਖ਼ਿਲਾਫ਼ ਕਰਾਰ ਦਿੱਤਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਮਿਲੀ ਜਾਣਕਾਰੀ ਅਨੁਸਾਰ ਨਿਊ ਸਾਊਥ ਵੇਲਸ ਦੇ ਸਰਕਾਰੀ ਸਕੂਲਾਂ ਵਿੱਚ ਸਿੱਖ ਬੱਚਿਆਂ ਦੇ ਕਿਰਪਾਨ ਪਾਉਣ ਉੱਤੇ ੧੯ ਮਈ, ੨੦੨੧ ਤੋਂ ਪਾਬੰਦੀ ਲਗਾਈ ਗਈ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਆਖਿਆ ਕਿ ਭਾਵੇਂ ਇਹ ਪਾਬੰਦੀ ਸਿਡਨੀ ਦੇ ਇੱਕ ਸਕੂਲ ਵਿੱਚ ਵਾਪਰੀ ਇੱਕ ਘਟਨਾ ਉਪਰੰਤ ਲਾਗੂ ਕੀਤੀ ਗਈ ਹੈ, ਪ੍ਰੰਤੂ ਸਿੱਖਾਂ ਦੇ ਜੀਵਨ ਦਾ ਅਹਿਮ ਅੰਗ ਕਿਰਪਾਨ ਤੇ ਪਾਬੰਦੀ ਲਗਾ ਦੇਣਾ ਸਿੱਖ ਮਾਨਤਾਵਾਂ ਦੇ ਬਿਲਕੁਲ ਵਿਰੁੱਧ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਉੱਥੋਂ ਦੀ ਸਰਕਾਰ ਨੂੰ ਕਿਰਪਾਨ 'ਤੇ ਪਾਬੰਦੀ ਲਗਾਉਣ ਦਾ ਫ਼ੈਸਲਾ ਕਰਨ ਤੋਂ ਪਹਿਲਾਂ ਸਿੱਖ ਕੌਮ ਦੀਆਂ ਪ੍ਰਤੀਨਿਧ ਸੰਸਥਾਵਾਂ ਤੋਂ ਸਲਾਹ ਲੈਣੀ ਚਾਹੀਦੀ ਸੀ, ਕਿਉਂਕਿ ਕਿਰਪਾਨ ਸਿੱਖ ਧਰਮ ਦੇ ਪੰਜ ਕਕਾਰਾਂ ਵਿੱਚੋਂ ਇੱਕ ਹੈ ਅਤੇ ਅੰਮ੍ਰਿਤਧਾਰੀ ਸਿੱਖ ਵਿਅਕਤੀ ਦੇ ਸ਼ਰੀਰ ਦਾ ਅਹਿਮ ਅੰਗ ਹੈ। ਇਹ ਕਕਾਰ ਸਿੱਖਾਂ ਵੱਲੋਂ ੩੦੦ ਤੋਂ ਵੱਧ ਸਾਲਾਂ ਤੋਂ ਪਹਿਨਿਆ ਜਾ ਰਿਹਾ ਹੈ।

ਉਨ੍ਹਾਂ ਕਿਹਾ ਕਿ ਕ੍ਰਿਪਾਨ ਚਾਕੂ ਜਾਂ ਖੰਜਰ ਨਹੀਂ, ਬਲਕਿ ਸਿੱਖਾਂ ਵਾਸਤੇ ਇਹ ਡੂੰਘੇ ਅਰਥ ਅਤੇ ਉਦੇਸ਼ ਵਾਲਾ ਇੱਕ ਵਿਸ਼ਵਾਸ ਦਾ ਚਿੰਨ੍ਹ ਹੈ ਅਤੇ ਇਸ ਫ਼ੈਸਲੇ ਨਾਲ ਦੇਸ਼ਾਂ-ਵਿਦੇਸ਼ਾਂ ਵਿੱਚ ਵੱਸਦੇ ਸਿੱਖਾਂ ਦੇ ਮਨਾਂ ਨੂੰ ਗਹਿਰੀ ਠੇਸ ਪਹੁੰਚੀ ਹੈ, ਜਿਸ ਕਾਰਨ ਇਸਦਾ ਵੱਡੇ ਪੱਧਰ ਉੱਤੇ ਵਿਰੋਧ ਕੀਤਾ ਜਾ ਰਿਹਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਸਬੰਧ ਵਿੱਚ ਸ਼੍ਰੋਮਣੀ ਗੁ: ਪ੍ਰ: ਕਮੇਟੀ ਭਾਰਤ ਸਰਕਾਰ ਅਤੇ ਆਸਟਰੇਲੀਆ ਵਿਖੇ ਭਾਰਤੀ ਰਾਜਦੂਤ ਤੋਂ ਇਹ ਮੰਗ ਕਰਦੀ ਹੈ ਕਿ ਉਹ ਉੱਥੋਂ ਦੀ ਸਰਕਾਰ ਨਾਲ ਗੱਲਬਾਤ ਕਰਕੇ ਇਸ ਫ਼ੈਸਲੇ ਨੂੰ ਰੱਦ ਕਰਵਾਉਣ ਲਈ ਯਤਨ ਕਰੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਜਲਦ ਹੀ ਭਾਰਤ ਅਤੇ ਆਸਟ੍ਰੇਲੀਆ ਸਰਕਾਰਾਂ ਨੂੰ ਪੱਤਰ ਲਿਖੇਗੀ। ੧੯ ਮਈ

# ਕੋਰੋਨਾ ਦੌਰਾਨ ਕੀਤੀ ਸੇਵਾ ਲਈ ਵਰਲਡ ਬੁੱਕ ਆਫ਼ ਰਿਕਾਰਡਜ਼ ਲੰਡਨ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਮਿਲਿਆ ਸਨਮਾਨ

## ਸ਼੍ਰੋਮਣੀ ਕਮੇਟੀ ਦੇ ਕਾਰਜਾਂ ਦੀ ਸ਼ਲਾਘਾ ਕਰਦਿਆਂ ਬੀਬੀ ਜਗੀਰ ਕੌਰ ਦੇ ਨਾਂ ਭੇਜਿਆ ਪ੍ਰਸ਼ੰਸਾ ਪੱਤਰ

ਅੰਮ੍ਰਿਤਸਰ- ਵਰਲਡ ਬੁੱਕ ਆਫ਼ ਰਿਕਾਰਡਜ਼ ਲੰਡਨ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਕੋਰੋਨਾ ਮਹਾਂਮਾਰੀ ਦੌਰਾਨ ਮਨੁੱਖਤਾ ਦੀ ਭਲਾਈ ਲਈ ਨਿਭਾਈਆਂ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੇ ਨਾਂ ਪ੍ਰਸ਼ੰਸਾ ਪੱਤਰ ਭੇਜਿਆ ਗਿਆ ਹੈ। ਇਸ ਪ੍ਰਸ਼ੰਸਾ ਪੱਤਰ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਸਮਾਜ ਲਈ ਇਮਾਨਦਾਰੀ ਅਤੇ ਪ੍ਰਤੀਬੱਧਤਾ ਨਾਲ ਨਿਭਾਈਆਂ ਸੇਵਾਵਾਂ ਨੂੰ ਵਿਸ਼ੇਸ਼ ਤੌਰ 'ਤੇ ਉਭਾਰਿਆ ਗਿਆ ਹੈ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੋਰੋਨਾ ਮਹਾਂਮਾਰੀ ਦੌਰਾਨ ਵੱਡੀਆਂ ਸੇਵਾਵਾਂ ਨਿਭਾਈਆਂ ਜਾ ਰਹੀਆਂ ਹਨ। ਬੀਤੇ ਸਾਲ ਤੋਂ ਹੀ ਸਿੱਖ ਸੰਸਥਾ ਨੇ ਜਿਥੇ ਲੋੜਵੰਦਾਂ ਲਈ ਲੰਗਰਾਂ ਦਾ ਪ੍ਰਬੰਧ ਕੀਤਾ, ਉਥੇ ਹੀ ਇਕਾਂਤਵਾਸ ਲਈ ਸਰਾਵਾਂ ਦੇ ਨਾਲ-ਨਾਲ ਕੋਰੋਨਾ ਮਰੀਜ਼ਾਂ ਦੇ ਇਲਾਜ਼ ਲਈ ਵੀ ਵਿਸ਼ੇਸ਼ ਯਤਨ ਕੀਤੇ। ਹੁਣ ਜਦੋਂ ਕੋਰੋਨਾ ਦੀ ਦੂਜੀ ਲਹਿਰ ਸਿਖ਼ਰ 'ਤੇ ਹੈ, ਤਾਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੇ ਨਿਰਦੇਸ਼ਾਂ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਪੂਰੇ ਪੰਜਾਬ ਅੰਦਰ ਕੋਰੋਨਾ ਮਰੀਜ਼ਾਂ ਨੂੰ ਮੈਡੀਕਲ ਸੇਵਾਵਾਂ ਦਾ ਪ੍ਰਬੰਧ ਕੀਤਾ ਗਿਆ ਹੈ। ਇਸੇ ਦੇ ਚੱਲਦਿਆਂ ਹੀ ਵਰਲਡ ਬੁੱਕ ਆਫ਼ ਰਿਕਾਰਡਜ਼ ਲੰਡਨ ਵੱਲੋਂ ਸ਼੍ਰੋਮਣੀ ਕਮੇਟੀ ਦੀਆਂ ਸੇਵਾਵਾਂ

ਨੂੰ ਸਲਾਹੁੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਪ੍ਰਸ਼ੰਸਾ ਪੱਤਰ ਭੇਜਿਆ ਗਿਆ ਹੈ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਹਮੇਸ਼ਾ ਹੀ ਮਾਨਵ ਭਲਾਈ ਕਾਰਜਾਂ ਵਿਚ ਅੱਗੇ ਰਹਿੰਦੀ ਹੈ ਅਤੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ 'ਤੇ ਚੱਲਦਿਆਂ ਕਾਰਜ ਕਰਦੀ ਰਹੇਗੀ।

੨੧ ਮਈ

# ਸ਼੍ਰੋਮਣੀ ਕਮੇਟੀ ਵੱਲੋਂ ਫਿਰੋਜ਼ਪੁਰ ਵਿਖੇ ਚੌਥਾ ਕੋਰੋਨਾ ਕੇਅਰ ਕੇਂਦਰ ਸਥਾਪਤ

## ਪੰਜਾਬ ਦੇ ਹੋਰਨਾਂ ਜਿਲ੍ਹਿਆਂ 'ਚ ਵੀ ਸਥਾਪਤ ਕੀਤੇ ਜਾਣਗੇ ਕੋਰੋਨਾ ਕੇਅਰ ਕੇਂਦਰ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੋਰੋਨਾ ਮਰੀਜ਼ਾਂ ਦੇ ਇਲਾਜ਼ ਲਈ ਵੱਡੇ ਉਦਮ ਕੀਤੇ ਜਾ ਰਹੇ ਹਨ। ਜਿਨ੍ਹਾਂ ਤਹਿਤ ਵੱਖ-ਵੱਖ ਥਾਵਾਂ 'ਤੇ ਕੋਰੋਨਾ ਕੇਅਰ ਕੇਂਦਰ ਸਥਾਪਤ ਕੀਤੇ ਗਏ ਹਨ। ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਅਤੇ ਭੁਲੱਥ (ਕਪੂਰਥਲਾ) ਵਿਖੇ ਲੋੜਵੰਦਾਂ ਨੂੰ ਪਹਿਲਾਂ ਹੀ ਸਿਹਤ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ। ਇਸੇ ਲੜੀ ਤਹਿਤ ਗੁਰਦੁਆਰਾ ਸ੍ਰੀ ਜਾਮਨੀ ਸਾਹਿਬ ਬਜੀਦਪੁਰ (ਫ਼ਿਰੋਜ਼ਪੁਰ) ਦੇ ਨਜ਼ਦੀਕ ਸਹਿਬਜ਼ਾਦਾ ਅਜੀਤ ਸਿੰਘ ਪਬਲਿਕ ਸਕੂਲ ਵਿਖੇ ੨੫ ਬੈੱਡਾਂ ਦਾ ਚੌਥਾ ਕੋਰੋਨਾ ਕੇਅਰ ਕੇਂਦਰ ਸਥਾਪਤ ਕੀਤਾ ਗਿਆ, ਜਿਸ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਸਾਂਝੇ ਤੌਰ 'ਤੇ ਕੀਤਾ।

ਇਸ ਮੌਕੇ ਸ. ਸੁਖਬੀਰ ਸਿੰਘ ਬਾਦਲ ਨੇ ਸ਼੍ਰੋਮਣੀ ਕਮੇਟੀ ਵੱਲੋਂ ਕੋਰੋਨਾ ਮਰੀਜ਼ਾਂ ਦੇ ਇਲਾਜ਼ ਲਈ ਕੀਤੇ ਜਾ ਰਹੇ ਯਤਨਾਂ ਦੀ ਸ਼ਲਾਘਾ ਕਰਦਿਆਂ ਇਸ ਨੂੰ ਮਾਨਵ ਹਿਤਕਾਰੀ ਕਾਰਜ ਦੱਸਿਆ। ਉਨ੍ਹਾਂ ਆਖਿਆ ਕਿ ਅੱਜ ਜਦੋਂ ਸਰਕਾਰਾਂ ਕੋਰੋਨਾ ਸੰਕਟ ਤੋਂ ਨਿਕਲਣ ਲਈ ਨਕਾਮ ਸਾਬਤ ਹੋ ਰਹੀਆਂ ਹਨ ਤਾਂ ਇਸ ਦੌਰਾਨ ਸ਼੍ਰੋਮਣੀ ਕਮੇਟੀ ਦੀ ਭੂਮਿਕਾਂ ਬੇਹੱਦ ਸੰਤੁਸ਼ਟੀਜਨਕ ਹੈ।

ਇਸ ਮੌਕੇ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਲੋੜਵੰਦਾਂ ਦੀ ਸਹਾਇਤਾ ਲਈ ਹਮੇਸ਼ਾਂ ਹੀ ਯਤਨਸ਼ੀਲ ਰਹੀ ਹੈ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਕੋਰੋਨਾ ਮਹਾਂਮਾਰੀ ਕਾਰਨ ਲੋਕਾਂ ਨੂੰ ਇਲਾਜ਼ ਲਈ ਵੱਡੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਜਿਸ ਨੂੰ ਧਿਆਨ ਵਿਚ ਰੱਖਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਸੰਗਤਾਂ ਦੀ ਸਹੂਲਤ ਲਈ ਇਹ ਯਤਨ ਕੀਤੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਇਨ੍ਹਾਂ ਕੇਂਦਰਾਂ ਅੰਦਰ ਮਰੀਜ਼ਾਂ ਨੂੰ ਕੰਨਸਨਟਰੇਟਰਾਂ ਰਾਹੀਂ ਆਕਸੀਜਨ ਦਿੱਤੀ ਜਾ ਰਹੀ ਹੈ ਅਤੇ ਮਾਹਰ ਡਾਕਟਰਾਂ ਵੱਲੋਂ ਮਰੀਜ਼ਾਂ ਦਾ ਇਲਾਜ਼ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਬਜੀਦਪੁਰ ਵਿਖੇ ਇਹ ਕੇਂਦਰ ਸਥਾਪਤ ਕਰਨ ਨਾਲ ਇਸ ਇਲਾਕੇ ਦੀਆਂ ਸੰਗਤਾਂ ਨੂੰ ਵੱਡੀ ਸਹੂਲਤ ਮਿਲੇਗੀ। ਜਿਸ ਨਾਲ ਲੋਕ ਖਜ਼ਲ-ਖੁਆਰ ਹੋਣ ਤੋਂ ਬੱਚਣਗੇ ਅਤੇ ਆਪਣੇ ਨੇੜੇ ਹੀ ਲੋੜੀਂਦੀਆਂ ਸਿਹਤ ਸੇਵਾਵਾਂ ਪ੍ਰਾਪਤ ਕਰ ਸਕਣਗੇ। ਬੀਬੀ ਜਗੀਰ ਕੌਰ ਨੇ ਕਿਹਾ ਕਿ ਅਜਿਹੇ ਹੀ ਕੇਂਦਰ ਸੰਗਰੂਰ, ਰੋਪੜ ਅਤੇ ਪਟਿਆਲਾ ਵਿਖੇ ਵੀ ਸਥਾਪਤ ਕੀਤੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਜੇਕਰ ਲੋੜ ਪਈ ਤਾਂ ਹੋਰਨਾਂ ਥਾਵਾਂ 'ਤੇ ਵੀ ਪ੍ਰਬੰਧ ਕੀਤਾ ਜਾਵੇਗਾ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਪਹਿਲਾਂ ਚੱਲ ਰਹੇ ਕੇਂਦਰਾਂ ਵਿਚ ਦਾਖਲ ਵੱਡੀ ਗਿਣਤੀ ਵਿਚ ਮਰੀਜ਼ ਠੀਕ ਹੋ ਕੇ ਘਰਾਂ ਨੂੰ ਜਾ ਚੁੱਕੇ ਹਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਸੀਨੀਅਰ

ਅਕਾਲੀ ਆਗੂ ਸ. ਜਨਮੇਜਾ ਸਿੰਘ ਸੇਖੋਂ, ਅੰਤ੍ਰਿੰਗ ਮੈਂਬਰ ਸ. ਦਰਸ਼ਨ ਸਿੰਘ ਸ਼ੇਰ ਖਾਂ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਗੁਰਮੀਤ ਸਿੰਘ ਬੂਹ, ਜਥੇਦਾਰ ਪ੍ਰੀਤਮ ਸਿੰਘ ਮਲਸੀਆਂ, ਸ. ਸਤਪਾਲ ਸਿੰਘ ਤਲਵੰਡੀ, ਜਥੇਦਾਰ ਬਲਵਿੰਦਰ ਸਿੰਘ ਭੰਬਾਲੰਡਾ, ਸ. ਦਰਸ਼ਨ ਸਿੰਘ ਬਰਾੜ, ਅਕਾਲੀ ਆਗੂ ਸ. ਕੰਵਲਜੀਤ ਸਿੰਘ ਰੋਜੀ ਬਰਕੰਦੀ, ਸ. ਜੋਗਿੰਦਰ ਸਿੰਘ ਜਿੰਦੂ, ਸ. ਵਰਦੇਵ ਸਿੰਘ ਮਾਨ, ਡਾ. ਸੁਖਬੀਰ ਸਿੰਘ ਓਐਸਡੀ, ਡਾ. ਏ.ਪੀ. ਸਿੰਘ ਡੀਨ ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਸਮੇਤ ਹੋਰ ਹਾਜ਼ਰ ਸਨ।

੨੦ ਮਈ

# ਸ਼੍ਰੋਮਣੀ ਕਮੇਟੀ ਸਿੱਖੀ ਦੇ ਪ੍ਰਚਾਰ ਲਈ ਸ਼ੁਰੂ ਕਰੇਗੀ ਗੁਰਮਤਿ ਸਬੰਧੀ ਵੱਖ ਵੱਖ ਕੋਰਸ -ਬੀਬੀ ਜਗੀਰ ਕੌਰ

## ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਹੇਠ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ

ਅੰਮ੍ਰਿਤਸਰ- ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਨੌਵੇਂ ਪਾਤਸ਼ਾਹ ਜੀ ਦੇ ਨਾਂ 'ਤੇ ਚੇਅਰ ਸਥਾਪਿਤ ਕਰਨ ਦੇ ਕੀਤੇ ਐਲਾਨ ਨੂੰ ਅਮਲ ਵਿਚ ਲਿਆਉਣ ਲਈ ਕਾਰਵਾਈ ਆਰੰਭ ਦਿੱਤੀ ਗਈ ਹੈ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਹੇਠ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਵਿਚ ਇਕ ਉੱਚ ਤਾਕਤੀ ਕਮੇਟੀ ਗਠਿਤ ਕਰਨ ਦਾ ਫੈਸਲਾ ਕੀਤਾ ਗਿਆ ਹੈ, ਜਿਸ ਦੀ ਵਿਸਥਾਰਤ ਰਿਪੋਰਟ ਅਨੁਸਾਰ ਕਾਰਜ ਕੀਤਾ ਜਾਵੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਨੌਵੇਂ ਪਾਤਸ਼ਾਹ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਵਿਖੇ ਚੇਅਰ ਸਥਾਪਿਤ ਕਰਨ ਦੇ ਨਾਲ-ਨਾਲ ਵੱਖ-ਵੱਖ ਵਿਭਾਗਾਂ ਦੇ ਨਾਂ ਵੀ ਗੁਰੂ ਸਾਹਿਬ ਦੇ ਨਿਕਟਵਰਤੀ ਸਿੱਖਾਂ ਦੇ ਨਾਂ 'ਤੇ ਰੱਖੇ ਜਾਣਗੇ। ਉਨ੍ਹਾਂ ਦੱਸਿਆ ਕਿ ਅਜੋਕੇ ਸਮੇਂ ਦੇ ਹਾਣੀ ਬਣ ਕੇ ਚੱਲਣਾ ਬੇਹੱਦ ਜ਼ਰੂਰੀ ਹੈ ਅਤੇ ਸ਼੍ਰੋਮਣੀ ਕਮੇਟੀ ਗੁਰਮਤਿ ਸਬੰਧੀ ਵੱਖ-ਵੱਖ ਅਡਵਾਂਸਡ ਕੋਰਸ ਸ਼ੁਰੂ ਕਰੇਗੀ। ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਜਥੇਦਾਰ ਗੁਰਚਰਨ ਸਿੰਘ ਟੌਹੜਾ ਗੁਰਮਤਿ ਇੰਸਟੀਚਿਊਟ ਬਹਾਦਰਗੜ੍ਹ ਪਟਿਆਲਾ ਵਿਖੇ ਪਹਿਲਾਂ ਹੀ ਗੁਰਦੁਆਰਾ ਮੈਨੇਜਮੈਂਟ ਕੋਰਸ ਚੱਲ ਰਿਹਾ ਹੈ, ਜਦਕਿ ਸ੍ਰੀ ਫ਼ਤਹਿਗੜ੍ਹ ਸਾਹਿਬ ਯੂਨੀਵਰਸਿਟੀ ਵਿਖੇ ਅਜਿਹੇ ਹੋਰ ਕੋਰਸ ਸ਼ੁਰੂ ਕੀਤੇ ਜਾਣਗੇ। ਇਸ ਤਹਿਤ ਸਕੂਲ ਆਫ਼ ਗੁਰਮਤਿ ਐਜੂਕੇਸ਼ਨ ਐਂਡ ਰੀਸਰਚ, ਸਕੂਲ ਆਫ਼ ਅਡਵਾਂਸਡ ਸਟੱਡੀਜ਼ ਇੰਨ ਸਿੱਖਇਜ਼ਮ, ਗੁਰਮਤਿ ਸੰਚਾਰ ਅਤੇ ਪ੍ਰਚਾਰ ਕੇਂਦਰ (ਮੀਡੀਆ ਸੈਂਟਰ) ਅਤੇ ਸਿੱਖ ਆਰਕਾਈਵਜ਼ ਆਦਿ ਕੋਰਸ ਸ਼ੁਰੂ ਕਰਨ ਦੀ ਯੋਜਨਾ ਹੈ। ਉਨ੍ਹਾਂ ਦੱਸਿਆ ਕਿ ਯੂਨੀਵਰਸਿਟੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਂ 'ਤੇ ਚੇਅਰ ਸਥਾਪਿਤ ਕਰਨ, ਗੁਰੂ ਸਾਹਿਬ ਨਾਲ ਸਬੰਧਤ ਖੋਜ ਕਾਰਜ ਕਰਵਾਉਣ ਅਤੇ ਗੁਰਮਤਿ ਸਬੰਧੀ ਨਵੇਂ ਕੋਰਸ ਸ਼ੁਰੂ ਕਰਨ ਲਈ ਸਬ-ਕਮੇਟੀ ਬਣਾਉਣ ਦਾ ਫੈਸਲਾ ਲਿਆ ਗਿਆ ਹੈ। ਇਸ ਕਮੇਟੀ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫ਼ਤਹਿਗੜ੍ਹ ਸਾਹਿਬ ਦੇ ਨੁਮਾਇੰਦੇ, ਧਰਮ ਪ੍ਰਚਾਰ ਕਮੇਟੀ ਦਾ ਇੱਕ ਮੈਂਬਰ ਅਤੇ ਸ਼੍ਰੋਮਣੀ ਕਮੇਟੀ ਦਾ ਮੁੱਖ ਸਕੱਤਰ ਸ਼ਾਮਲ ਹੋਣਗੇ। ਉਨ੍ਹਾਂ ਆਖਿਆ ਕਿ ਮੌਜੂਦਾ ਸਮੇਂ ਸਿੱਖ ਵਿਚਾਰਧਾਰਾ ਦਾ ਪ੍ਰਚਾਰ ਪ੍ਰਸਾਰ ਨਵੇਂ ਦ੍ਰਿਸ਼ਟੀਕੋਣਾਂ, ਨਵੀਆਂ ਵਿਧੀਆਂ ਤੇ ਤਕਨੀਕਾਂ ਨਾਲ ਕਰਨ ਲਈ ਅਜਿਹੇ ਗੁਰਮਤਿ ਦੇ ਕੋਰਸ ਬੇਹੱਦ ਜ਼ਰੂਰੀ ਹਨ, ਜੋ ਸਿੱਖ ਨੌਜੁਆਨੀ ਨੂੰ ਵੱਖ-ਵੱਖ ਖੇਤਰਾਂ ਲਈ ਤਿਆਰ ਕਰਨ। ਅੱਜ

ਹਰ ਖੇਤਰ ਵਿਚ ਕੰਮ ਕਰਨ ਵਾਲੇ ਸਿੱਖ ਗੁਰਮਤਿ ਤੋਂ ਵਾਕਫ਼ ਹੋਣੇ ਜ਼ਰੂਰੀ ਹਨ, ਜਿਸ ਦੀ ਸੇਧ ਵਿਚ ਸ਼੍ਰੋਮਣੀ ਕਮੇਟੀ ਕਾਰਜ ਕਰੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਇਸੇ ਦੌਰਾਨ ਦੱਸਿਆ ਕਿ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਨੂੰ ਵੀ ਜਲਦ ਨਵੇਂ ਰੂਪ ਵਿਚ ਸੰਗਤ ਸਾਹਮਣੇ ਲਿਆਉਣ ਲਈ ਯਤਨ ਤੇਜ਼ ਕੀਤੇ ਗਏ ਹਨ। ਇਥੇ ਤਿਆਰ ਕੀਤੀ ਗਈ ਇਮਾਰਤ ਨੂੰ ਪਾਰਦਰਸ਼ੀ ਬਣਾ ਕੇ ਸੰਗਤ ਲਈ ਖੋਲ੍ਹਣ ਦੀ ਅਗਲੀ ਕਾਰਵਾਈ ਲਈ ਸਬ-ਕਮੇਟੀ ਬਣਾਈ ਜਾ ਰਹੀ ਹੈ। ਉਨ੍ਹਾਂ ਆਸ ਪ੍ਰਗਟਾਈ ਕਿ ਇਸ ਸਬੰਧ ਵਿਚ ਜਲਦ ਹੀ ਨਤੀਜੇ ਸਾਹਮਣੇ ਆਉਣਗੇ। ਬੀਬੀ ਜਗੀਰ ਕੌਰ ਨੇ ਇਹ ਵੀ ਦੱਸਿਆ ਕਿ ਆਸਟ੍ਰੇਲੀਆ ਅੰਦਰ ਸਿੱਖ ਕਕਾਰ ਕਿਰਪਾਨ 'ਤੇ ਸਕੂਲਾਂ ਅੰਦਰ ਪਾਬੰਦੀ ਦੇ ਮਾਮਲੇ 'ਤੇ ਭਾਰਤ ਸਰਕਾਰ ਦੇ ਵਿਦੇਸ਼ ਮੰਤਰਾਲੇ ਅਤੇ ਦਿੱਲੀ 'ਚ ਆਸਟ੍ਰੇਲੀਆ ਦੇ ਹਾਈ ਕਮਿਸ਼ਨਰ ਨੂੰ ਪੱਤਰ ਲਿਖਿਆ ਗਿਆ ਹੈ। ਉਨ੍ਹਾਂ ਕਿਹਾ ਕਿ ਕਿਰਪਾਨ ਸਿੱਖ ਜੀਵਨ-ਜਾਚ ਦਾ ਅਹਿਮ ਹਿੱਸਾ ਹੈ, ਜਿਸ 'ਤੇ ਰੋਕ ਲਗਾਉਣੀ ਬੇਹੱਦ ਦੁਖਦਾਈ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਖਵਰਸ਼ ਸਿੰਘ ਪੰਨੂ, ਸ. ਮਨਜੀਤ ਸਿੰਘ ਬੱਪੀਆਣਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ਼੍ਰੋਮਣੀ ਕਮੇਟੀ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸ. ਸਤਬੀਰ ਸਿੰਘ ਧਾਮੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਵਰਿੰਦਰ ਸਿੰਘ ਠਰੂ ਆਦਿ ਮੌਜੂਦ ਸਨ। ੧੯ ਮਈ

# ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਸੰਗਰੂਰ ਵਿਖੇ ਪੰਜਵਾਂ ਕੋਰੋਨਾ ਕੇਅਰ ਕੇਂਦਰ ਸਥਾਪਤ

## ਸ਼੍ਰੋਮਣੀ ਕਮੇਟੀ ਕੋਰੋਨਾ ਸੰਕਟ ਸਮੇਂ ਮਨੁੱਖਤਾ ਦੇ ਨਾਲ ਖੜ੍ਹਦਿਆਂ ਲੋੜੀਂਦੀਆਂ ਸੇਵਾਵਾਂ ਲਈ ਵਚਨਬੱਧ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੋਰੋਨਾ ਮਰੀਜ਼ਾਂ ਨੂੰ ਇਲਾਜ਼ ਦੀ ਸੁਵਿਧਾ ਦੇਣ ਲਈ ਇਕ ਕਦਮ ਹੋਣ ਪੁੱਟਦਿਆਂ ਸੰਗਰੂਰ ਦੇ ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਵਿਖੇ ਵੀ ੨੫ ਬੈੱਡ ਦਾ ਕੋਵਿਡ ਕੇਅਰ ਕੇਂਦਰ ਸਥਾਪਿਤ ਕਰ ਦਿੱਤਾ ਹੈ। ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਦੇ ਬੇਬੇ ਨਾਨਕੀ ਨਿਵਾਸ ਵਿਚ ਬਣਾਏ ਗਏ ਇਸ ਮੈਡੀਕਲ ਕੇਂਦਰ ਵਿਚ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਤੇ ਹਸਪਤਾਲ ਸ੍ਰੀ ਅੰਮ੍ਰਿਤਸਰ ਦੇ ਡਾਕਟਰ ਅਤੇ ਨਰਸਿੰਗ ਸਟਾਫ਼ ਕੋਰੋਨਾ ਤੋਂ ਪ੍ਰਭਾਵਿਤ ਹੋਏ ਲੋਕਾਂ ਦਾ ਇਲਾਜ਼ ਕਰਨਗੇ। ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ ਕੀਤੇ ਗਏ ਇਸ ਵਾਰਡ ਵਿਚ ਕੰਨਸਨਟਰੇਟਰਾਂ ਰਾਹੀਂ ਆਕਸੀਜਨ ਦਾ ਪ੍ਰਬੰਧ ਕੀਤਾ ਗਿਆ ਹੈ, ਜਦਕਿ ਮਰੀਜ਼ਾਂ ਨੂੰ ਦਵਾਈਆਂ ਵੀ ਮੁਫ਼ਤ ਮੁਹੱਈਆ ਕਰਵਾਈਆਂ ਜਾਣਗੀਆਂ। ਸ਼੍ਰੋਮਣੀ ਕਮੇਟੀ ਵੱਲੋਂ ਸੰਗਰੂਰ ਵਿਖੇ ਖੋਲ੍ਹਿਆਂ ਗਿਆ ਇਹ ਪੰਜਵਾਂ ਕੋਵਿਡ ਕੇਅਰ ਕੇਂਦਰ ਹੈ, ਜਿਸ ਦੇ ਉਦਘਾਟਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਤੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਮੌਜੂਦਾ ਸਮੇਂ ਸੰਸਾਰ

ਭਰ ਵਿਚ ਚੱਲੀ ਕੋਰੋਨਾ ਮਹਾਂਮਾਰੀ ਬਹੁਤ ਭਿਆਨਕ ਰੂਪ ਧਾਰ ਚੁੱਕੀ ਹੈ, ਜਿਸ ਕਾਰਨ ਡਰ ਦਾ ਮਾਹੌਲ ਬਣਿਆ ਹੋਇਆ ਹੈ। ਉਨ੍ਹਾਂ ਕਿਹਾ ਕਿ ਜਦੋਂ ਲੋਕਾਂ ਨੂੰ ਇਲਾਜ਼ ਲਈ ਹਸਪਤਾਲਾਂ ਵਿਚ ਜਗ੍ਹਾਂ ਨਹੀਂ ਮਿਲਦੀ ਤਾਂ ਉਹ ਹੋਰ ਨਿਰਾਸ਼ ਹੋ ਜਾਂਦੇ ਹਨ। ਇਸੇ ਨੂੰ ਧਿਆਨ ਵਿਚ ਰੱਖਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਕੋਵਿਡ ਕੇਅਰ ਕੇਂਦਰ ਸਥਾਪਿਤ ਕਰਨ ਦਾ ਫੈਸਲਾ ਕੀਤਾ ਗਿਆ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸੰਗਰੂਰ ਤੋਂ ਪਹਿਲਾਂ ਪੰਜਾਬ ਅੰਦਰ ਚਾਰ ਥਾਵਾਂ 'ਤੇ ਕੋਰੋਨਾ ਕੇਅਰ ਕੇਂਦਰ ਸਥਾਪਿਤ ਕੀਤੇ ਜਾ ਚੁੱਕੇ ਹਨ, ਜਿਨ੍ਹਾਂ ਵਿੱਚੋਂ ੫੦੦ ਤੋਂ ਵੱਧ ਮਰੀਜ਼ ਹੁਣ ਤੱਕ ਤੰਦਰੁਸਤ ਹੋ ਚੁੱਕੇ ਹਨ। ਉਨ੍ਹਾਂ ਕਿਹਾ ਕਿ ਅਗਲੇ ਦਿਨਾਂ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਵੱਖ-ਵੱਖ ਥਾਵਾਂ 'ਤੇ ਹੋਰ ਕੋਰੋਨਾ ਕੇਅਰ ਕੇਂਦਰ ਸਥਾਪਿਤ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਕੋਰੋਨਾ ਸੰਕਟ ਸਮੇਂ ਮਨੁੱਖਤਾ ਦੇ ਨਾਲ ਖੜ੍ਹਦਿਆਂ ਲੋੜੀਂਦੀਆਂ ਸੇਵਾਵਾਂ ਲਈ ਵਚਨਬੱਧ ਹੈ।

ਇਸ ਦੌਰਾਨ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਆਖਿਆ ਕਿ ਸ਼੍ਰੋਮਣੀ ਕਮੇਟੀ ਮਾਨਵਤਾ ਲਈ ਭਲਾਈ ਲਈ ਵੱਡੇ ਯਤਨ ਕਰ ਰਹੀ ਹੈ ਅਤੇ ਕੋਰੋਨਾ ਮਹਾਂਮਾਰੀ ਸਮੇਂ ਜਦੋਂ ਸਰਕਾਰਾਂ ਨਾਕਾਮ ਹੋ ਗਈਆਂ ਹਨ, ਤਾਂ ਸ਼੍ਰੋਮਣੀ ਕਮੇਟੀ ਦਾ ਅੱਗੇ ਆਉਣਾ ਪੰਜਾਬ ਦੇ ਲੋਕਾਂ ਲਈ ਧਰਵਾਸ ਵਾਂਗ ਹੈ। ਪੰਜਾਬ ਦੇ ਪੰਜ ਜ਼ਿਲ੍ਹਿਆਂ ਵਿਚ ਕੋਵਿਡ ਦੇ ਇਲਾਜ਼ ਲਈ ਮੈਡੀਕਲ ਵਾਰਡ ਤਿਆਰ ਕਰਨੇ ਖਿੱਤੇ ਦੇ ਲੋਕਾਂ ਲਈ ਵੱਡੀ ਸਹੂਲਤ ਹਨ। ਉਨ੍ਹਾਂ ਕਿਹਾ ਕਿ ਲੋਕਾਂ ਦੇ ਹਮਦਰਦ ਵਜੋਂ ਸ਼੍ਰੋਮਣੀ ਕਮੇਟੀ ਦੇ ਕਾਰਜਾਂ ਨੂੰ ਸਵੀਕਾਰਦਿਆਂ ਵਰਲਡ ਬੁੱਕ ਆਫ਼ ਰਿਕਾਰਡਜ਼ ਲੰਡਨ ਵੱਲੋਂ ਵੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਪ੍ਰਸ਼ੰਸਾ ਕੀਤੀ ਗਈ ਹੈ। ਇਹ ਸਿੱਖ ਸੰਸਥਾ ਲਈ ਮਾਣ ਵਾਲੀ ਗੱਲ ਹੈ।

ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਵੱਲੋਂ ਵੀ ਕੋਰੋਨਾ ਦੌਰਾਨ ਮਾਨਵਤਾ ਲਈ ਵੱਖ-ਵੱਖ ਸੇਵਾਵਾਂ ਦਿੱਤੀਆਂ ਜਾ ਰਹੀਆਂ ਹਨ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਬਣਾਏ ਗਏ ਇਲਾਜ਼ ਕੇਂਦਰਾਂ ਲਈ ਵੀ ਪੂਰਨ ਸਹਿਯੋਗ ਦਿੱਤਾ ਜਾ ਰਿਹਾ ਹੈ। ਪੰਜਾਬ ਦੀ ਕਾਂਗਰਸ ਸਰਕਾਰ ਦੀ ਕਾਰਜ਼ਸ਼ੈਲੀ 'ਤੇ ਸਵਾਲ ਚੁੱਕਦਿਆਂ ਸ. ਬਾਦਲ ਨੇ ਆਖਿਆ ਕਿ ਕੋਰੋਨਾ ਨਾਲ ਹਾਲਾਤ ਅਤਿ ਗੰਭੀਰ ਹੋਣ ਦੇ ਬਾਵਜੂਦ ਵੀ ਸਰਕਾਰ ਕੋਈ ਪ੍ਰਵਾਹ ਨਹੀਂ ਕਰ ਰਹੀ। ਉਨ੍ਹਾਂ ਕਿਹਾ ਕਿ ਲੈਵਲ ੩ ਦੇ ਮਰੀਜ਼ਾਂ ਨੂੰ ਇਲਾਜ਼ ਮੁਹੱਈਆ ਕਰਵਾਉਣ ਲਈ ਪੰਜਾਬ ਦੇ ੧੨ ਜ਼ਿਲ੍ਹਿਆਂ ਅੰਦਰ ਕੋਈ ਮੈਡੀਕਲ ਸਹੂਲਤ ਨਹੀਂ ਹੈ। ਇਸੇ ਦਾ ਕਾਰਨ ਹੈ ਕਿ ਪੰਜਾਬ ਅੰਦਰ ਮੌਤ ਦਰ ਬਹੁਤ ਜ਼ਿਆਦਾ ਹੈ। ਉਨ੍ਹਾਂ ਕਿਹਾ ਕਿ ਸਮਾਂ ਰਹਿੰਦਿਆਂ ਸਰਕਾਰ ਨੇ ਕੋਰੋਨਾ ਨਾਲ ਨਜਿੱਠਣ ਲਈ ਕੋਈ ਗੰਭੀਰ ਕਦਮ ਨਹੀਂ ਚੁੱਕਿਆ, ਜਿਸ ਕਾਰਨ ਹਾਲਾਤ ਗੰਭੀਰ ਅਤੇ ਫਿਰ ਅਤਿ ਗੰਭੀਰ ਬਣ ਗਏ ਹਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਸੀਨੀਅਰ ਅਕਾਲੀ ਆਗੂ ਸ. ਸਿਕੰਦਰ ਸਿੰਘ ਮਲੂਕਾ, ਅੰਤ੍ਰਿੰਗ ਮੈਂਬਰ ਸ. ਭੁਪਿੰਦਰ ਸਿੰਘ ਭਲਵਾਨ, ਸ. ਬਲਦੇਵ ਸਿੰਘ ਚੂੰਘਾਂ, ਬੀਬੀ ਮਲਕੀਤ ਕੌਰ ਕਮਾਲਪੁਰ, ਸੀਨੀਅਰ ਅਕਾਲੀ ਆਗੂ ਸ. ਇਕਬਾਲ ਸਿੰਘ ਝੂੰਦਾ, ਸ. ਬਲਦੇਵ ਸਿੰਘ ਮਾਨ, ਸ੍ਰੀ ਪ੍ਰਕਾਸ਼ ਚੰਦ ਗਰਗ, ਸ. ਹਰੀ ਸਿੰਘ ਪ੍ਰੀਤ, ਸ. ਗੁਲਜ਼ਾਰ ਸਿੰਘ ਦਿਬੜਾ, ਗਿਆਨੀ ਨਿਰੰਜਨ ਸਿੰਘ ਭੁਟਾਲ, ਸ. ਤੇਜਾ ਸਿੰਘ ਕਮਾਲਪੁਰ, ਜਥੇਦਾਰ ਗੁਰਲਾਲ ਸਿੰਘ, ਸ. ਪਰਮਜੀਤ ਸਿੰਘ ਭੰਗੂ, ਸ. ਪ੍ਰੀਤਮਹਿੰਦਰ ਸਿੰਘ ਭਾਈਕੇ, ਸ. ਤੇਜਿੰਦਰ ਸਿੰਘ ਸੰਗਰੇੜੀ ਸ਼ਹਿਰੀ ਪ੍ਰਧਾਨ, ਡਾ. ਸੁਖਬੀਰ ਸਿੰਘ ਓਐਸਡੀ, ਡਾ. ਏ.ਪੀ. ਸਿੰਘ ਡੀਨ ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਸਮੇਤ ਹੋਰ ਹਾਜ਼ਰ ਸਨ।

੨੧ ਮਈ

# ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਸਾਕੇ ਦੀ ਯਾਦ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਸਾਕੇ ਦੇ ਸ਼ਹੀਦਾਂ ਦੀ ਯਾਦ ਮਨਾਈ ਗਈ। ਇਸ ਸਬੰਧ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਗਤਾਰ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਨੂੰ ਕੁਕਰਮੀ ਮਹੰਤਾਂ ਤੋਂ ਅਜ਼ਾਦ ਕਰਵਾਉਣ ਸਮੇਂ ੨੨ ਮਈ ੧੯੬੪ ਨੂੰ ਵਾਪਰੇ ਇਸ ਸ਼ਹੀਦੀ ਸਾਕੇ ਦੌਰਾਨ ਮਿਸ਼ਲ ਸ਼ਹੀਦਾਂ ਤਰਨਾ ਦਲ ਦੇ ੧੧ ਸਿੰਘਾਂ ਦੀ ਸ਼ਹਾਦਤ ਹੋਈ ਅਤੇ ਕਈ ਜ਼ਖਮੀ ਹੋਏ ਸਨ। ਸਾਕੇ ਦੀ ਯਾਦ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਕਰਵਾਏ ਗਏ ਸਮਾਗਮ ਦੌਰਾਨ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਾਕੇ ਦੇ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਕਿਹਾ ਕਿ ਗੁਰਦੁਆਰਾ ਸਾਹਿਬਾਨ ਸਿੱਖਾਂ ਲਈ ਜਾਨ ਤੋਂ ਵੱਧ ਪਿਆਰੇ ਹਨ ਅਤੇ ਉਹ ਪਾਵਨ ਗੁਰਧਾਮਾਂ ਦੀ ਬੇਅਦਬੀ ਕਦੇ ਵੀ ਸਹਾਰ ਨਹੀਂ ਸਕਦੇ, ਭਾਵੇਂ ਇਸ ਲਈ ਕੁਰਬਾਨੀਆਂ ਹੀ ਕਿਉਂ ਨਾ ਦੇਣੀਆਂ ਪੈਣ। ਉਨ੍ਹਾਂ ਕਿਹਾ ਕਿ ਸ੍ਰੀ ਪਾਉਂਟਾ ਸਾਹਿਬ ਦਾ ਸ਼ਹੀਦੀ ਸਾਕਾ ਵੀ ਇਸੇ ਸਬੰਧ ਵਿਚ ਵੱਡੇ ਮਹੱਤਵ ਵਾਲਾ ਹੈ, ਜਿਸ ਤੋਂ ਪ੍ਰੇਰਨਾ ਲੈਣ ਦੀ ਲੋੜ ਹੈ।

ਇਸ ਮੌਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਮਿਸਲ ਸ਼ਹੀਦਾਂ ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ, ਜੋ ਇਸ ਸਾਕੇ ਦੌਰਾਨ ਜ਼ਖਮੀ ਹੋਏ ਸਨ ਦੀਆਂ ਪੰਥਕ ਸੇਵਾਵਾਂ ਦੀ ਵੀ ਸ਼ਲਾਘਾ ਕੀਤੀ। ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸਿੱਖ ਕੌਮ ਨੂੰ ਸ੍ਰੀ ਪਾਉਂਟਾ ਸਾਹਿਬ ਦੇ ਸ਼ਹੀਦੀ ਸਾਕੇ ਨੂੰ ਸਿੱਖ ਕੌਮ ਅੰਦਰ ਆਪਣੇ ਗੁਰਧਾਮਾਂ ਦੀ ਰੱਖਵਾਲੀ ਲਈ ਜ਼ਜਬਾ ਪੈਦਾ ਕਰਨ ਵਾਲਾ ਕਰਾਰ ਦਿੰਦਿਆਂ ਸਿੱਖ ਨੌਜੁਆਨੀ ਨੂੰ ਬਾਣੀ ਅਤੇ ਬਾਣੇ ਨਾਲ ਜੁੜਣ ਦੀ ਪ੍ਰੇਰਨਾ ਕੀਤੀ। ਇਸ ਮੌਕੇ ਮਿਸ਼ਲ ਸ਼ਹੀਦਾਂ ਤਰਨਾ ਦਲ ਦੇ ਮੁੱਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਨੇ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਪਾਉਂਟਾ ਸਾਹਿਬ ਦੇ ਸ਼ਹੀਦੀ ਸਾਕੇ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹਰ ਸਾਲ ਸਮਾਗਮ ਕਰਵਾਉਣ ਲਈ ਧੰਨਵਾਦ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਈਆਂ ਪ੍ਰਮੁੱਖ ਸ਼ਖ਼ਸੀਅਤਾਂ ਦਾ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਥੇਦਾਰ ਗਿਆਨੀ ਰਘਬੀਰ ਸਿੰਘ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾ ਕੋਹਨਾ ਨੇ ਸਾਂਝੇ ਤੌਰ 'ਤੇ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਤੇ ਉਨ੍ਹਾਂ ਨਾਲ ਆਏ ਦਲ ਦੇ ਪ੍ਰਮੁੱਖ ਆਗੂਆਂ ਨੂੰ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਮਿਸਲ ਸ਼ਹੀਦਾਂ ਤਰਨਾ ਦਲ ਵੱਲੋਂ ਵੀ ਹਾਜ਼ਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਿਰੋਪਾਓ ਦਿੱਤੇ ਗਏ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਬਾਬਾ ਨੌਰੰਗ ਸਿੰਘ, ਬਾਬਾ ਨਾਗਰ ਸਿੰਘ, ਬੀਬੀ ਜਸਪਾਲ ਕੌਰ, ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ।

੨੨ ਮਈ

# ਸੁਪਰੀਮ ਸਿੱਖ ਸੁਸਾਇਟੀ ਨਿਊਜ਼ੀਲੈਂਡ ਨੇ ਸ਼੍ਰੋਮਣੀ ਕਮੇਟੀ ਨੂੰ ਭੇਜੇ ਆਕਸੀਜਨ ਕੰਨਸਨਟਰੇਟਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੋਰੋਨਾ ਮਰੀਜ਼ਾਂ ਲਈ ਵੱਖ-ਵੱਖ ਥਾਵਾਂ 'ਤੇ ਬਣਾਏ ਗਏ ਕੋਵਿਡ ਕੇਅਰ ਕੇਂਦਰਾਂ ਲਈ ਸਹਿਯੋਗੀ ਬਣਦਿਆਂ ਨਿਊਜ਼ੀਲੈਂਡ ਦੀ ਸੁਪਰੀਮ ਸਿੱਖ ਸੁਸਾਇਟੀ ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ ਟਾਕਾਨੀਨੀ ਆਕਲੈਂਡ ਵੱਲੋਂ ੧੫ ਆਕਸੀਜਨ ਕੰਨਸਨਟਰੇਟਰ ਭੇਜੇ ਗਏ ਹਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਪ੍ਰੇਰਨਾ ਨਾਲ ਇਹ ਉੱਦਮ ਸੁਸਾਇਟੀ ਦੇ ਮੁੱਖ ਪ੍ਰਬੰਧਕ ਸ. ਦਲਜੀਤ ਸਿੰਘ ਨੇ ਕੀਤਾ ਹੈ ਜਿਨ੍ਹਾਂ ਦੇ ਸਹਿਯੋਗ ਵਿਚ ਸ. ਪ੍ਰਿਥੀਪਾਲ ਸਿੰਘ ਬਸਰਾ ਤੇ ਸ. ਭਵਦੀਪ ਸਿੰਘ ਢਿੱਲੋਂ ਨੇ ਹਿੱਸਾ ਪਾਇਆ ਹੈ। ਭੇਜੇ ਗਏ ਇਹ ਕੰਨਸਨਟਰੇਟਰ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਨੇ ਬੀਤੇ ਕੱਲ੍ਹ ਪ੍ਰਾਪਤ ਕੀਤੇ, ਜੋ ਅੱਗੇ ਕੋਵਿਡ ਕੇਅਰ ਕੇਂਦਰਾਂ ਵਿਚ ਭੇਜੇ ਜਾਣਗੇ। ਸ. ਗੁਰਿੰਦਰ ਸਿੰਘ ਮਥਰੇਵਾਲ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਪ੍ਰੇਰਨਾ ਨਾਲ ਸੁਪਰੀਮ ਸਿੱਖ ਸੁਸਾਇਟੀ ਨਿਊਜ਼ੀਲੈਂਡ ਵੱਲੋਂ ੧੦੦ ਕੰਨਸਨਟਰੇਟਰ ਭੇਜਣ ਦਾ ਫੈਸਲਾ ਕੀਤਾ ਗਿਆ ਹੈ ਜਿਸ ਤਹਿਤ ੧੫ ਕੰਨਸਨਟਰੇਟਰ ਪੁੱਜੇ ਹਨ। ਬਾਕੀ ਕੰਨਸਨਟਰੇਟਰ ਵੀ ਸੁਸਾਇਟੀ ਵੱਲੋਂ ਜਲਦ ਭੇਜੇ ਜਾ ਰਹੇ ਹਨ। ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਕੋਰੋਨਾ ਮਰੀਜ਼ਾਂ ਦੇ ਇਲਾਜ਼ ਲਈ ਵੱਖ-ਵੱਖ ਜ਼ਿਲ੍ਹਿਆਂ ਅੰਦਰ ਵਿਸ਼ੇਸ਼ ਵਾਰਡ ਬਣਾਏ ਗਏ ਹਨ ਜਿਥੇ ਲੋੜ ਪੈਣ 'ਤੇ ਮਰੀਜ਼ਾਂ ਨੂੰ ਕੰਨਸਨਟਰੇਟਰਾਂ ਲਈ ਆਕਸੀਜਨ ਦਿੱਤੀ ਜਾਂਦੀ ਹੈ। ਹੁਣ ਤੱਕ ੫ ਵਾਰਡ ਸਥਾਪਤ ਕੀਤੇ ਜਾ ਚੁੱਕੇ ਹਨ ਅਤੇ ੩ ਹੋਰ ਜਲਦ ਕਾਰਜਸ਼ੀਲ ਕੀਤੇ ਜਾਣਗੇ। ਇਸੇ ਦੇ ਚੱਲਦਿਆਂ ਵਿਦੇਸ਼ਾਂ ਦੀਆਂ ਸੰਗਤਾਂ ਸ਼੍ਰੋਮਣੀ ਕਮੇਟੀ ਦਾ ਸਹਿਯੋਗ ਕਰਨ ਲਈ ਅੱਗੇ ਆ ਰਹੀਆਂ ਹਨ। ੨੨ ਮਈ

# ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਨਾਨਕ ਕਾਲਜ ਬੁਢਲਾਡਾ ਵਿਖੇ ਛੇਵਾਂ ਕੋਰੋਨਾ ਕੇਅਰ ਕੇਂਦਰ ਸਥਾਪਿਤ

## ਕੋਰੋਨਾ ਸੰਕਟ ਸਮੇਂ ਸ਼੍ਰੋਮਣੀ ਕਮੇਟੀ ਨੇ ਆਪਣਾ ਫਰਜ਼ ਨਿਭਾਉਂਦਿਆਂ ਮਨੁੱਖਤਾ ਦੀ ਬਾਂਹ ਫੜ੍ਹੀ – ਸੁਖਬੀਰ ਸਿੰਘ ਬਾਦਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੋਰੋਨਾ ਮਹਾਂਮਾਰੀ ਸਮੇਂ ਲੋਕਾਂ ਦੀ ਸਹਾਇਤਾ ਲਈ ਕੀਤੇ ਜਾ ਰਹੇ ਯਤਨਾਂ ਤਹਿਤ ਗੁਰੂ ਨਾਨਕ ਕਾਲਜ ਬੁਢਲਾਡਾ ਵਿਖੇ ਛੇਵਾਂ ਕੋਰੋਨਾ ਕੇਅਰ ਕੇਂਦਰ ਸਥਾਪਿਤ ਕੀਤਾ ਗਿਆ। ੨੫ ਬੈਡਾਂ ਦੇ ਇਸ ਕੇਂਦਰ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਨੇ ਸਾਂਝੇ ਤੌਰ ਤੇ ਕੀਤਾ। ਇਸ ਕੋਰੋਨਾ ਕੇਅਰ ਕੇਂਦਰ ਵਿਚ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਦਾ ਮੈਡੀਕਲ ਸਟਾਫ ੨੪ ਘੰਟੇ ਹਾਜ਼ਰ ਰਹਿ ਕੇ ਕੋਰੋਨਾ ਮਰੀਜਾਂ ਦਾ ਇਲਾਜ ਕਰੇਗਾ।

ਬੁਢਲਾਡਾ ਵਿਖੇ ਕੋਰੋਨਾ ਕੇਅਰ ਕੇਂਦਰ ਦੇ ਉਦਘਾਟਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਹਮੇਸ਼ਾਂ ਹੀ ਗੁਰੂ ਸਾਹਿਬਾਨ ਵੱਲੋਂ ਬਖਸ਼ੇ ਸਿਧਾਂਤਾਂ ਅਨੁਸਾਰ ਮਨੁੱਖਤਾ ਦੀ ਸੇਵਾ ਲਈ ਤਿਆਰ ਰਹੀ ਹੈ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਬਣੇ ਹਲਾਤਾਂ ਨੂੰ ਵੇਖਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਲੋਕਾਂ ਦੀ ਸਹੂਲਤ ਲਈ ਇਹ ਮੈਡੀਕਲ ਸੇਵਾਵਾਂ ਆਰੰਭ ਕੀਤੀਆਂ ਗਈਆਂ ਹਨ, ਜਿਸ ਤਹਿਤ ਪਹਿਲਾਂ ਵੱਖ-ਵੱਖ ਜਿਲ੍ਹਿਆਂ ਅੰਦਰ ਪੰਜ ਕੋਰੋਨਾ ਕੇਅਰ ਕੇਂਦਰ ਸਥਾਪਿਤ ਕੀਤੇ ਜਾ ਚੁੱਕੇ ਹਨ

ਅਤੇ ਅੱਜ ਗੁਰੂ ਨਾਨਕ ਕਾਲਜ ਬੁਢਲਾਡਾ ਵਿਖੇ ਛੇਵਾਂ ਕੋਰੋਨਾ ਕੇਅਰ ਕੇਂਦਰ ਸ਼ੁਰੂ ਕੀਤਾ ਗਿਆ ਹੈ। ਇਥੇ ਦਾਖਲ ਕੋਰੋਨਾ ਮਰੀਜਾਂ ਲਈ ਕੰਨਸਨਟਰੇਟਰਾਂ ਰਾਹੀਂ ਆਕਸੀਜਨ ਦਾ ਪ੍ਰਬੰਧ ਕੀਤਾ ਗਿਆ ਹੈ ਅਤੇ ਦਵਾਈਆਂ ਤੇ ਲੰਗਰ ਦੀ ਸਹੂਲਤ ਵੀ ਦਿੱਤੀ ਜਾਵੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਹਮੇਸ਼ਾਂ ਹੀ ਮਨੁੱਖਤਾ ਦੇ ਨਾਲ ਖੜ੍ਹੀ ਹੈ ਅਤੇ ਸਦਾ ਹੀ ਆਪਣਾ ਫਰਜ਼ ਨਿਭਾਉਂਦੀ ਰਹੇਗੀ। ਉਨ੍ਹਾਂ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਲੋੜ ਅਨੁਸਾਰ ਇਨ੍ਹਾਂ ਕੇਂਦਰਾਂ ਵਿਚ ਪਹੁੰਚ ਕੇ ਸੇਵਾ ਦਾ ਲਾਭ ਲੈਣ।

ਇਸ ਮੌਕੇ ਗਲਬਾਤ ਕਰਦਿਆਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਜਦੋਂ ਵੀ ਮਨੁੱਖਤਾ ਤੇ ਕੋਈ ਮੁਸੀਬਤ ਆਈ ਹੈ ਤਾਂ ਸ਼੍ਰੋਮਣੀ ਕਮੇਟੀ ਹਮੇਸ਼ਾਂ ਹੀ ਮਾਨਵਤਾ ਦੀ ਸੇਵਾ ਲਈ ਤੱਤਪਰ ਰਹੀ ਹੈ। ਹੁਣ ਜਦੋਂ ਪੂਰੀ ਦੁਨੀਆਂ ਕੋਰੋਨਾ ਤੋਂ ਭੈਭੀਤ ਹੋਈ ਪਈ ਹੈ, ਉਸ ਸਮੇਂ ਫੇਰ ਸ਼੍ਰੋਮਣੀ ਕਮੇਟੀ ਨੇ ਆਪਣਾ ਫਰਜ਼ ਨਿਭਾਉਂਦਿਆਂ ਮਨੁੱਖਤਾ ਦੀ ਬਾਂਹ ਫੜ੍ਹੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕੀਤੀ ਜਾ ਰਹੀ ਸੇਵਾ ਕਰਕੇ ਇੰਡੀਅਨ ਮੈਡੀਕਲ ਐਸੋਸੀਏਸ਼ਨ ਵੱਲੋਂ ਵੀ ਪੱਤਰ ਭੇਜ ਕੇ ਸ਼੍ਰੋਮਣੀ ਕਮੇਟੀ ਦੇ ਕਾਰਜ਼ਾਂ ਦੀ ਸਰਾਹਨਾ ਕੀਤੀ ਗਈ ਹੈ। ਉਨ੍ਹਾਂ ਸਰਕਾਰਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਉਹ ਲੋਕਾਂ ਦੀ ਪੀੜ੍ਹਾ ਨੂੰ ਸਮਝਣ ਤੇ ਤੁਰੰਤ ਲੋੜੀਂਦੇ ਪ੍ਰਬੰਧ ਕਰਨ।

ਇਸ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਸਾਬਕਾ ਐਮ ਐਲ ਏ ਸ. ਜਗਦੀਪ ਸਿੰਘ ਨਕੱਈ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਬੀਬੀ ਜਸਬੀਰ ਕੌਰ ਦਾਤੇਵਾਸ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਇੰਜ. ਸੁਖਮਿੰਦਰ ਸਿੰਘ, ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਡੀਨ ਡਾ ਏ ਪੀ ਸਿੰਘ, ਪ੍ਰਿੰਸੀਪਲ ਕੁਲਦੀਪ ਸਿੰਘ, ਸ. ਅਜਾਇਬ ਸਿੰਘ ਮੈਨੇਜਰ ਸਮੇਤ ਹੋਰ ਹਾਜ਼ਰ ਸਨ।

੨੨ ਮਈ

# ਗੁਰਦੁਆਰਾ ਸ੍ਰੀ ਭੱਠਾ ਸਾਹਿਬ ਰੋਪੜ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਸੱਤਵਾਂ ਕੋਰੋਨਾ ਕੇਅਰ ਕੇਂਦਰ ਸਥਾਪਿਤ

## ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ ਕੋਰੋਨਾ ਕੇਅਰ ਕੇਂਦਰਾਂ 'ਚੋਂ ਸੈਂਕੜੇ ਮਰੀਜ ਤੰਦਰੁਸਤ ਹੋਏ - ਬੀਬੀ ਜਗੀਰ ਕੌਰ

ਰੋਪੜ– ਕੋਰੋਨਾ ਮਹਾਂਮਾਰੀ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਭਾਈਆਂ ਜਾ ਰਹੀਆਂ ਸੇਵਾਵਾਂ ਤਹਿਤ ਅੱਜ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਰੋਪੜ ਵਿਖੇ ਸੱਤਵਾਂ ਕੋਰੋਨਾ ਕੇਅਰ ਕੇਂਦਰ ਸਥਾਪਿਤ ਕੀਤਾ ਗਿਆ। ਜਿਸ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਤੇ ਡਾ. ਦਲਜੀਤ ਸਿੰਘ ਚੀਮਾਂ ਨੇ ਸਾਂਝੇ ਤੌਰ 'ਤੇ ਕੀਤਾ। ਇਸ ਕੋਰੋਨਾ ਕੇਅਰ ਕੇਂਦਰ ਵਿਚ ੨੫ ਬੈਡ ਲਗਾਏ ਗਏ ਹਨ ਅਤੇ ਕੋਰੋਨਾ ਮਰੀਜਾਂ ਲਈ ਕੰਨਸਨਟਰੇਟਰਾਂ ਰਾਹੀਂ ਆਕਸੀਜਨ ਦਾ ਪ੍ਰਬੰਧ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ ਇਸ ਕੋਰੋਨਾ ਕੇਅਰ ਕੇਂਦਰ ਵਿਚ ਆਈ ਐਮ ਏ ਰੋਪੜ ਵੱਲੋਂ ਵੀ ਪੂਰਾ ਸਹਿਯੋਗ ਕੀਤਾ ਜਾਵੇਗਾ। ਇਸ ਕੇਂਦਰ ਵਿਚ ਕੋਰੋਨਾ ਮਰੀਜਾਂ ਦੇ ਇਲਾਜ ਲਈ ਮੈਡੀਕਲ ਸਟਾਫ ੨੪ ਘੰਟੇ ਹਾਜ਼ਰ ਰਹੇਗਾ।

ਗੁਰਦੁਆਰਾ ਸ੍ਰੀ ਭੱਠਾ ਸਾਹਿਬ ਰੋਪੜ ਵਿਖੇ ਕੋਰੋਨਾ ਕੇਅਰ ਕੇਂਦਰ ਦੀ ਸ਼ੁਰੂਆਤ ਕਰਨ ਪਹੁੰਚੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਕੋਰੋਨਾ ਮਹਾਂਮਾਰੀ ਕਾਰਨ ਸੂਬੇ ਅੰਦਰ ਬਣੇ ਹਲਾਤਾਂ ਨਾਲ ਨਜਿੱਠਣ ਲਈ ਪੰਜਾਬ ਦੀ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ

ਵਾਲੀ ਸਰਕਾਰ ਬੁਰੀ ਤਰ੍ਹਾਂ ਫੇਲ੍ਹ ਸਾਬਤ ਹੋਈ ਹੈ। ਪੰਜਾਬ ਦੀ ਸਰਕਾਰ ਨੇ ਸਮਾਂ ਰਹਿੰਦਿਆਂ ਪ੍ਰਬੰਧ ਨਹੀਂ ਕੀਤੇ ਜਿਸ ਦਾ ਨਤੀਜਾ ਹੈ ਕਿ ਅੱਜ ਪੰਜਾਬ ਵਿਚ ਕੋਰੋਨਾ ਕਾਰਨ ਵੱਡੀ ਗਿਣਤੀ ਮਰੀਜਾਂ ਦੀਆਂ ਜਾਨਾਂ ਜਾ ਰਹੀਆਂ ਹਨ। ਸ. ਬਾਦਲ ਨੇ ਆਖਿਆ ਕਿ ਸਰਕਾਰ ਦਾ ਫਰਜ ਬਣਦਾ ਸੀ ਕਿ ਉਹ ਪੰਜਾਬ ਦੇ ਲੋਕਾਂ ਲਈ ਇਸ ਔਖੇ ਸਮੇਂ ਬੇਹਤਰ ਸੇਹਤ ਸਹੂਲਤਾਂ ਦਾ ਪ੍ਰਬੰਧ ਕਰਦੀ ਪਰ ਦੁੱਖ ਦੀ ਗਲ ਹੈ ਕਿ ਅਜਿਹਾ ਨਹੀਂ ਕੀਤਾ ਗਿਆ। ਉਨ੍ਹਾਂ ਕਿਹਾ ਕਿ ਜੇਕਰ ਸਰਕਾਰ ਸਮੇਂ ਸਿਰ ਸਹੀ ਪ੍ਰਬੰਧ ਕਰ ਲੈਂਦੀ ਤਾਂ ਇਹ ਜਾਨਾਂ ਬਚਾਈਆਂ ਜਾ ਸਕਦੀਆਂ ਸਨ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਪੰਜਾਬ ਅੰਦਰ ਵੱਖ-ਵੱਖ ਥਾਵਾਂ ਤੇ ਬਣਾਏ ਗਏ ਕੋਵਿਡ ਕੇਅਰ ਕੇਂਦਰਾਂ ਲਈ ਬੀਬੀ ਜਗੀਰ ਕੌਰ ਦੇ ਯਤਨਾਂ ਦੀ ਸ਼ਲਾਘਾ ਕੀਤੀ ਅਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਹਰ ਤਰ੍ਹਾਂ ਦਾ ਸਹਿਯੋਗ ਦੇਣ ਦੀ ਵਚਨਬੱਧਤਾ ਪ੍ਰਗਟਾਈ। ਉਨ੍ਹਾਂ ਰੋਪੜ ਵਿਖੇ ਖੋਲੇ ਗਏ ਕੋਰੋਨਾ ਵਾਰਡ ਲਈ ਉਚੇਚੇ ਯਤਨ ਕਰਨ ਤੇ ਡਾ. ਦਲਜੀਤ ਸਿੰਘ ਚੀਮਾਂ ਅਤੇ ਸਹਿਯੋਗ ਕਰਨ ਲਈ ਆਈ ਐਮ ਏ ਰੋਪੜ ਦੇ ਨੁਮਾਇੰਦਿਆ ਦਾ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਗੁਰੂ ਸਾਹਿਬਾਨ ਦੇ ਸਿਧਾਂਤਾਂ ਅਨੁਸਾਰ ਹਰ ਔਖੀ ਘੜੀ ਮਨੁੱਖਤਾ ਦੇ ਨਾਲ ਖੜ੍ਹਦੀ ਹੈ ਅਤੇ ਅੱਜ ਕੋਰੋਨਾ ਦੇ ਦੌਰ ਅੰਦਰ ਵੀ ਆਪਣਾ ਫਰਜ਼ ਸਮਝਦਿਆਂ ਸੇਵਾਵਾਂ ਦੇ ਰਹੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਹੁਣ ਤੱਕ ਸੱਤ ਕੋਰੋਨਾਂ ਕੇਅਰ ਕੇਂਦਰ ਵੱਖ-ਵੱਖ ਜਿਲ੍ਹਿਆ ਵਿਚ ਸਥਾਪਤ ਕੀਤੇ ਹਨ ਜਿਥੋਂ ਹੁਣ ਤੱਕ ਸੈਂਕੜੇ ਮਰੀਜ ਤੰਦਰੁਸਤ ਹੋ ਕੇ ਘਰਾਂ ਨੂੰ ਜਾ ਚੁੱਕੇ ਹਨ। ਉਨ੍ਹਾਂ ਕਿਹਾ ਕਿ ਰੋਪੜ ਵਿਖੇ ਆਈ ਐਮ ਏ ਦੇ ਸਹਿਯੋਗ ਨਾਲ ਕੋਰੋਨਾ ਕੇਅਰ ਕੇਂਦਰ ਖੋਲਿਆ ਗਿਆ ਹੈ ਅਤੇ ਏਥੇ ਮਰੀਜਾਂ ਨੂੰ ਲੈਵਲ ੧ ਤੇ ਲੈਵਲ ੨ ਦੀਆਂ ਸੇਹਤ ਸੇਵਾਵਾਂ ਦਿੱਤੀਆਂ ਜਾਣਗੀਆਂ। ਜਿਹੜੇ ਮਰੀਜ ਸੀਰੀਅਸ ਹੋਣਗੇ ਉਨ੍ਹਾਂ ਨੂੰ ਐਂਬੂਲੈਂਸ ਰਾਹੀਂ ਨੇੜਲੇ ਹਸਪਤਾਲਾਂ ਤੱਕ ਲੈਜਾਇਆ ਜਾਵੇਗਾ। ਬੀਬੀ ਜਗੀਰ ਕੌਰ ਨੇ ਸੰਗਤ ਨੂੰ ਅਪੀਲ ਕੀਤੀ ਕਿ ਉਹ ਲੋੜ ਪੈਣ 'ਤੇ ਸ਼੍ਰੋਮਣੀ ਕਮੇਟੀ ਦੇ ਕੋਰੋਨਾ ਕੇਅਰ ਕੇਂਦਰਾਂ ਵਿਚ ਪਹੁੰਚਣ ਜਿਥੇ ਉਨ੍ਹਾਂ ਨੂੰ ਬੇਹਤਰ ਇਲਾਜ਼ ਦੇ ਨਾਲ-ਨਾਲ ਦਵਾਈਆਂ ਅਤੇ ਲੰਗਰ ਦੀ ਸਹੂਲਤ ਵੀ ਦਿੱਤੀ ਜਾਵੇਗੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਸ.ਚਰਨਜੀਤ ਸਿੰਘ ਕਾਲੇਵਾਲ, ਸ. ਪਰਮਜੀਤ ਸਿੰਘ ਲੱਖੇਵਾਲ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਸੁਰਿੰਦਰ ਸਿੰਘ ਗੋਗੀ ਜ਼ਿਲ੍ਹਾ ਪ੍ਰਧਾਨ ਰੋਪੜ, ਵਧੀਕ ਸਕੱਤਰ ਇੰਜ: ਸੁਖਮਿੰਦਰ ਸਿੰਘ, ਓ ਐਸ ਡੀ ਡਾ. ਅਮਰੀਕ ਸਿੰਘ ਤੇ ਡਾ. ਸੁਖਬੀਰ ਸਿੰਘ, ਸ. ਇੰਦਰਪਾਲ ਸਿੰਘ ਚੱਢਾ, ਸ. ਪਰਮਜੀਤ ਸਿੰਘ ਮੱਕੜ, ਸ. ਹਰਮੋਹਣ ਸਿੰਘ, ਗੁਰਦੁਆਰਾ ਸ੍ਰੀ ਭੱਠਾ ਸਾਹਿਬ ਦੇ ਮੈਨੇਜਰ ਸ. ਅਮਰਜੀਤ ਸਿੰਘ ਜਿੰਦਵੜ੍ਹੀ, ਸ. ਨੱਥਾ ਸਿੰਘ ਮੈਨੇਜਰ ਸਮੇਤ ਹੋਰ ਹਾਜ਼ਰ ਸਨ।

੨੩ ਮਈ

# ਯੂਕੇ ਦੇ ਸਕੂਲ 'ਚ ਸਿੱਖ ਬੱਚੇ ਦੇ ਜਬਰੀ ਕੇਸ ਕੱਟਣ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਖ਼ਤ ਨੋਟਿਸ

## ਭਾਰਤ ਦੇ ਵਿਦੇਸ਼ ਮੰਤਰੀ ਤੇ ਦਿੱਲੀ 'ਚ ਯੂਕੇ ਦੇ ਹਾਈ ਕਮਿਸ਼ਨਰ ਨੂੰ ਲਿਖਿਆ ਜਾਵੇਗਾ ਪੱਤਰ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਯੂਕੇ ਦੇ ਦੱਖਣੀ ਲੰਡਨ ਵਿਖੇ ਇਕ ਸਕੂਲ 'ਚ ਸਿੱਖ ਵਿਦਿਆਰਥੀ ਦੇ ਜਬਰੀ ਕੇਸ ਕੱਟਣ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ

ਕੀਤੀ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਹ ਬੇਹੱਦ ਮੰਦਭਾਗੀ ਗੱਲ ਹੈ ਕਿ ਬ੍ਰਿਟੇਨ ਅੰਦਰ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੀ ਘਟਨਾ ਨੂੰ ਇਕ ਸਕੂਲ 'ਚ ਅੰਜ਼ਾਮ ਦਿੱਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਆਖਿਆ ਕਿ ਇਹ ਧੱਕੇਸ਼ਾਹੀ ਧਾਰਮਿਕ ਅਧਿਕਾਰਾਂ ਦੀ ਘੋਰ ਉਲੰਘਣਾ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਵਿਦੇਸ਼ਾਂ ਅੰਦਰ ਸਿੱਖਾਂ ਵਿਰੁੱਧ ਨਫ਼ਰਤੀ ਘਟਨਾਵਾਂ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਕੇਸ ਸਿੱਖਾਂ ਦੀ ਪਛਾਣ ਦਾ ਅਹਿਮ ਹਿੱਸਾ ਹਨ ਅਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸਾ ਸਾਜਣ ਸਮੇਂ ਕੇਸਾਂ ਨੂੰ ਕਕਾਰਾਂ ਵਿਚ ਮਾਨਤਾ ਦਿੱਤੀ ਗਈ। ਪੂਰੀ ਦੁਨੀਆਂ ਅੰਦਰ ਸਿੱਖ ਸਾਬਤ ਸੂਰਤ ਰਹਿੰਦਿਆਂ ਵਿਚਰਦੇ ਹਨ ਅਤੇ ਸਿੱਖ ਪਛਾਣ ਪ੍ਰਤੀ ਕਿਸੇ ਵੀ ਦੇਸ਼ ਵਿਚ ਅੱਜ ਭੁਲੇਖਾ ਨਹੀਂ ਹੋਣਾ ਚਾਹੀਦਾ। ਪਰੰਤੂ ਫਿਰ ਵੀ ਸਿੱਖਾਂ ਨੂੰ ਨਫ਼ਰਤੀ ਨਿਗ੍ਹਾ ਨਾਲ ਵੇਖਿਆ ਜਾਣਾ ਦੁਖਦਾਈ ਹੈ। ਤਾਜ਼ਾ ਘਟਨਾ ਵਿਚ ਯੂਕੇ ਦੇ ਇਕ ਸਕੂਲ ਅੰਦਰ ਸਿੱਖ ਬੱਚੇ ਦੇ ਜਬਰੀ ਕੇਸ ਕੱਟ ਕਰ ਕੇ ਵੱਡਾ ਗੁਨਾਹ ਕੀਤਾ ਹੈ। ਜਿਸ ਨੇ ਵੀ ਅਜਿਹਾ ਕੀਤਾ ਹੈ, ਉਸ ਨੂੰ ਸਖ਼ਤ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਬੀਬੀ ਜਗੀਰ ਕੌਰ ਨੇ ਯੂਕੇ ਦੀਆਂ ਸਿੱਖ ਜਥੇਬੰਦੀਆਂ ਨੂੰ ਅਪੀਲ ਕੀਤੀ ਕਿ ਉਹ ਇਸ ਮਾਮਲੇ ਦੀ ਗੰਭੀਰਤਾ ਨਾਲ ਜਾਂਚ ਕਰਨ ਮਗਰੋਂ ਸਬੰਧਤ ਵਿਰੁੱਧ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਦੀ ਕਾਰਵਾਈ ਕਰਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਵੀ ਭਾਰਤ ਦੇ ਵਿਦੇਸ਼ ਮੰਤਰੀ ਅਤੇ ਦਿੱਲੀ ਸਥਿਤ ਯੂਕੇ ਦੇ ਹਾਈ ਕਮਿਸ਼ਨਰ ਨੂੰ ਪੱਤਰ ਲਿਖਿਆ ਜਾਵੇਗਾ। ੨੪ ਮਈ

# ਪੰਥਕ ਸ਼ਖ਼ਸੀਅਤਾਂ ਵੱਲੋਂ ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੂੰ ਸ਼ਰਧਾਂਜਲੀ

## ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈ ਜਾਵੇਗੀ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨਮਿਤ ਅੰਤਮ ਅਰਦਾਸ ਸਮਾਗਮ ਗੁਰਦੁਆਰਾ ਸੰਗਰਾਣਾ ਸਾਹਿਬ ਵਿਖੇ ਹੋਇਆ, ਜਿਸ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ ਅਤੇ ਸਿੱਖ ਕੌਮ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਜਥੇਦਾਰ ਵੇਦਾਂਤੀ ਨੂੰ ਸ਼ਰਧਾਂਜਲੀ ਭੇਟ ਕੀਤੀ। ਅਰਦਾਸ ਭਾਈ ਰਾਜਦੀਪ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਇਸ ਤੋਂ ਪਹਿਲਾਂ ਉਨ੍ਹਾਂ ਦੇ ਗ੍ਰਹਿ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਅਰਦਾਸ ਸਮਾਗਮ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪੰਥਕ ਸਨਮਾਨ ਦੇਣ ਲਈ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਵਿਚ ਵਿਚਾਰ ਕਰਨ ਦਾ ਪ੍ਰਗਟਾਵਾ ਕੀਤਾ, ਉਥੇ ਹੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਜਥੇਦਾਰ ਵੇਦਾਂਤੀ ਦੀ ਤਸਵੀਰ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਲਗਾਉਣ ਦਾ ਐਲਾਨ ਕੀਤਾ। ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਦੀ ਸ਼ਖ਼ਸੀਅਤ ਬਾਰੇ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਉਹ ਸਿੱਖ ਸਿਧਾਂਤਾਂ ਨੂੰ ਪ੍ਰਨਾਏ ਹੋਏ ਸਿੱਖ ਰਹਿਤ ਮਰਯਾਦਾ ਦੇ ਪਹਿਰੇਦਾਰ ਸਨ। ਉਨ੍ਹਾਂ ਨੂੰ ਹੱਥ ਲਿਖਤ ਬੀੜਾਂ

ਪ੍ਰਤੀ ਡੂੰਘੀ ਸਮਝ ਸੀ ਅਤੇ ਉਨ੍ਹਾਂ ਵੱਲੋਂ ਗੁਰਬਾਣੀ ਵਿਆਕਰਣ ਪ੍ਰਤੀ ਪਾਇਆ ਯੋਗਦਾਨ ਵੀ ਸਦਾ ਯਾਦ ਰੱਖਿਆ ਜਾਵੇਗਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਆਖਿਆ ਕਿ ਜਥੇਦਾਰ ਵੇਦਾਂਤੀ ਦੇ ਚਲਾਣੇ ਨਾਲ ਸਿੱਖ ਪੰਥ ਨੂੰ ਵੱਡਾ ਘਾਟਾ ਪਿਆ ਹੈ। ਉਨ੍ਹਾਂ ਕਿਹਾ ਕਿ ਜਥੇਦਾਰ ਵੇਦਾਂਤੀ ਨੇ ਹਮੇਸ਼ਾ ਹੀ ਪੰਥਕ ਰਵਾਇਤਾਂ ਅਤੇ ਗੁਰਮਤਿ ਸਿਧਾਂਤਾਂ ਅਨੁਸਾਰ ਜੀਵਨ ਜੀਵਿਆ ਅਤੇ ਉਨ੍ਹਾਂ ਵੱਲੋਂ ਬਤੌਰ ਜਥੇਦਾਰ ਲਏ ਗਏ ਕਈ ਵੱਡੇ ਫੈਸਲੇ ਹਮੇਸ਼ਾਂ ਕੌਮ ਦੀ ਅਗਵਾਈ ਕਰਦੇ ਰਹਿਣਗੇ। ਜਥੇਦਾਰ ਵੇਦਾਂਤੀ ਦੇ ਚਲਾਣੇ ਨਾਲ ਇਕ ਗੁਣਵਾਨ ਸਿੱਖ ਵਿਦਵਾਨ ਤੋਂ ਕੌਮ ਵਾਂਝੀ ਹੋ ਗਈ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਜਥੇਦਾਰ ਵੇਦਾਂਤੀ ਦੇ ਸਤਿਕਾਰ ਵੱਜੋਂ ਉਨ੍ਹਾਂ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈ ਜਾਵੇਗੀ, ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਨੂੰ ਪ੍ਰੇਰਣਾ ਮਿਲਦੀ ਰਹੇ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ ਗੌਹਰ-ਏ-ਮਸਕੀਨ, ਨਿਹੰਗ ਜਥੇਬੰਦੀਆਂ ਵੱਲੋਂ ਬਾਬਾ ਅਵਤਾਰ ਸਿੰਘ ਸੁਰਸਿੰਘ, ਨਿਰਮਲੇ ਸੰਪ੍ਰਦਾ ਵੱਲੋਂ ਬਾਬਾ ਤੇਜਾ ਸਿੰਘ ਐਮ.ਏ., ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਰਣਜੀਤ ਸਿੰਘ, ਦਮਦਮੀ ਟਕਸਾਲ ਜਥਾ ਭਿੰਡਰਾਂ ਸੰਗਰਾਵਾਂ ਦੇ ਮੁੱਖੀ ਗਿਆਨੀ ਰਾਮ ਸਿੰਘ ਨੇ ਵੀ ਜਥੇਦਾਰ ਵੇਦਾਂਤੀ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ। ਪਰਿਵਾਰ ਵੱਲੋਂ ਸ. ਅਮਰੀਕ ਸਿੰਘ ਨੇ ਆਈਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ ਦਾ ਧੰਨਵਾਦ ਕੀਤਾ। ਸਟੇਜ ਦੀ ਸੇਵਾ ਡਾ. ਅਮਰੀਕ ਸਿੰਘ ਲਤੀਫਪੁਰ ਅਤੇ ਭਾਈ ਸਰਬਜੀਤ ਸਿੰਘ ਢੋਟੀਆਂ ਨੇ ਨਿਭਾਈ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਜਥੇਦਾਰ ਵੇਦਾਂਤੀ ਦੀ ਧਰਮਪਤਨੀ ਬੀਬੀ ਹਰਭਜਨ ਕੌਰ ਨੂੰ ੧੦ ਲੱਖ ਰੁਪਏ ਦਾ ਚੈੱਕ ਸਤਿਕਾਰ ਵਜੋਂ ਭੇਟ ਕੀਤਾ, ਜਿਸ ਨੂੰ ਪ੍ਰਵਾਨ ਕਰਨ ਮਗਰੋਂ ਜਥੇਦਾਰ ਵੇਦਾਂਤੀ ਦੇ ਪਰਿਵਾਰਕ ਮੈਂਬਰਾਂ ਨੇ ਇਹ ਰਾਸ਼ੀ ਕੋਵਿਡ-੧੯ ਦੌਰਾਨ ਸ਼੍ਰੋਮਣੀ ਕਮੇਟੀ ਵੱਲੋਂ ਨਿਭਾਈਆਂ ਜਾ ਰਹੀਆਂ ਸੇਵਾਵਾਂ ਲਈ ਭੇਟ ਕਰਨ ਦਾ ਐਲਾਨ ਕੀਤਾ। ਸ਼ਰਧਾਂਜਲੀ ਸਮਾਗਮ ਦੌਰਾਨ ਜਥੇਦਾਰ ਵੇਦਾਂਤੀ ਦੀ ਧਰਮਪਤਨੀ ਬੀਬੀ ਹਰਭਜਨ ਕੌਰ, ਬੇਟੀ ਬੀਬੀ ਅਮਨਦੀਪ ਕੌਰ, ਜਵਾਈ ਸ. ਜਰਨੈਲ ਸਿੰਘ ਅਤੇ ਪਰਿਵਾਰਕ ਮੈਂਬਰ ਭਾਈ ਜਗਬੀਰ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵੱਖ-ਵੱਖ ਤਖ਼ਤਾਂ ਅਤੇ ਸਿੱਖ ਜਥੇਬੰਦੀਆਂ ਤੇ ਸੰਪ੍ਰਦਾਵਾਂ ਵੱਲੋਂ ਸਿਰੋਪਾਓ ਅਤੇ ਦਸਤਾਰਾਂ ਭੇਟ ਕੀਤੀਆਂ ਗਈਆਂ। ਜਥੇਦਾਰ ਵੇਦਾਂਤੀ ਦੀ ਅੰਤਮ ਅਰਦਾਸ ਮੌਕੇ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਨਜਿੰਦਰ ਸਿੰਘ ਸਿਰਸਾ, ਚੀਫ ਖਾਲਸਾ ਦੀਵਾਨ ਦੇ ਪ੍ਰਧਾਨ ਸ. ਨਿਰਮਲ ਸਿੰਘ, ਬਾਬਾ ਬਲਬੀਰ ਸਿੰਘ ਸੀਚੇਵਾਲ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਬਾਬਾ ਜੀਤ ਸਿੰਘ ਜੌਲਾਂ, ਸ੍ਰੀ ਸੁਨੀਲ ਜਾਖੜ, ਸ. ਸੁਖਜਿੰਦਰ ਸਿੰਘ ਰੰਧਾਵਾ ਵੱਲੋਂ ਸ਼ੋਕ ਸੰਦੇਸ਼ ਭੇਜੇ ਗਏ।

ਸ਼ਰਧਾਂਜਲੀ ਸਮਾਗਮ ਮੌਕੇ ਪੁੱਜੀਆਂ ਸ਼ਖ਼ਸੀਅਤਾਂ ਵਿਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਕਿਰਨਜੋਤ ਕੌਰ, ਸ. ਸਤਪਾਲ ਸਿੰਘ ਤਲਵੰਡੀ ਭਾਈ, ਬਾਬਾ ਭਗਤ ਸਿੰਘ ਬੁੱਢਾ ਦਲ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਗਿਆਨੀ ਇਕਬਾਲ ਸਿੰਘ ਸਾਬਕਾ ਜਥੇਦਾਰ, ਹੈੱਡ

ਗ੍ਰੰਥੀ ਭਾਈ ਮਲਕੀਤ ਸਿੰਘ, ਬਾਬਾ ਸੁੱਚਾ ਸਿੰਘ ਸਰਹਾਲੀ, ਬਾਬਾ ਸੱਜਣ ਸਿੰਘ ਗੁਰੂ ਕੀ ਬੇਰ, ਭਾਈ ਗੁਰਇਕਬਾਲ ਸਿੰਘ, ਬਾਬਾ ਜੋਗਾ ਸਿੰਘ ਕਰਨਾਲ, ਮਹੰਤ ਪਰਮਜੀਤ ਸਿੰਘ, ਪ੍ਰੋ. ਨਿਰਮਲ ਸਿੰਘ ਗੁਰੂ ਕੀ ਵਡਾਲੀ, ਡਾ. ਅਮਰਜੀਤ ਸਿੰਘ, ਸ. ਤਲਬੀਰ ਸਿੰਘ ਗਿੱਲ, ਸ. ਸੁਖਵਿੰਦਰ ਸਿੰਘ ਭੂਰੀ ਵਾਲੇ, ਸ. ਗੁਰਪ੍ਰਤਾਪ ਸਿੰਘ ਟਿੱਕਾ, ਸ. ਅਮਰਬੀਰ ਸਿੰਘ ਢੋਟ, ਸ. ਅਮਰਜੀਤ ਸਿੰਘ ਟਿੱਕਾ, ਡਾ. ਰੂਪ ਸਿੰਘ, ਸ. ਮਨਜੀਤ ਸਿੰਘ ਬਾਠ, ਬਾਬਾ ਦਿਲਬਾਗ ਸਿੰਘ ਅਨੰਦਪੁਰ ਸਾਹਿਬ, ਬਾਬਾ ਗੁਰਦੇਵ ਸਿੰਘ ਕੁੱਲੀ ਵਾਲੇ, ਭਾਈ ਹਰਪਾਲ ਸਿੰਘ ਸ੍ਰੀ ਫ਼ਤਹਿਗੜ੍ਹ ਸਾਹਿਬ, ਪ੍ਰੋ. ਬਲਜਿੰਦਰ ਸਿੰਘ, ਬਾਬਾ ਦਰਸ਼ਨ ਸਿੰਘ ਗੁਰਦੁਆਰਾ ਟਾਹਲਾ ਸਾਹਿਬ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਸਿਮਰਜੀਤ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਆਦਿ ਮੌਜੂਦ ਸਨ। ੨੪ ਮਈ

# ਸਾਬਕਾ ਹੈੱਡ ਗ੍ਰੰਥੀ ਗਿਆਨੀ ਭਗਵਾਨ ਸਿੰਘ ਦੇ ਚਲਾਣੇ 'ਤੇ ਬੀਬੀ ਜਗੀਰ ਕੌਰ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ (੮੦) ਦੇ ਅਕਾਲ ਚਲਾਣਾ ਕਰ ਜਾਣ 'ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਗਿਆਨੀ ਭਗਵਾਨ ਸਿੰਘ ਦੇ ਚਲਾਣੇ ਨਾਲ ਸਿੱਖ ਪੰਥ ਇਕ ਹੋਰ ਧਾਰਮਿਕ ਸ਼ਖ਼ਸੀਅਤ ਤੋਂ ਵਾਂਝਾ ਹੋ ਗਿਆ ਹੈ। ਉਨ੍ਹਾਂ ਗਿਆਨੀ ਭਗਵਾਨ ਸਿੰਘ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦਿਆਂ ਗੁਰੂ ਚਰਨਾਂ ਵਿਚ ਵਿਛੜੀ ਰੂਹ ਨਮਿਤ ਅਰਦਾਸ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਕਮੇਟੀ ਦੇ ਹੋਰ ਅਹੁਦੇਦਾਰਾਂ ਨੇ ਵੀ ਗਿਆਨੀ ਭਗਵਾਨ ਸਿੰਘ ਦੇ ਚਲਾਣੇ 'ਤੇ ਅਫ਼ਸੋਸ ਪ੍ਰਗਟ ਕਰਦਿਆਂ ਸਿੰਘ ਸਾਹਿਬ ਦੇ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ। ਦੱਸਣਯੋਗ ਹੈ ਕਿ ਗਿਆਨੀ ਭਗਵਾਨ ਸਿੰਘ ੧੯੭੫ ਵਿਚ ਸ਼੍ਰੋਮਣੀ ਕਮੇਟੀ ਵਿਖੇ ਪੰਜ ਪਿਆਰਿਆਂ ਦੇ ਜਥੇ ਵਿਚ ਸੇਵਾ 'ਤੇ ਆਏ ਸਨ। ਜਿਸ ਮਗਰੋਂ ਉਨ੍ਹਾਂ ੧੯੮੫ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਾਲ ਗ੍ਰੰਥੀ ਵਜੋਂ ਸੇਵਾਵਾਂ ਨਿਭਾਈਆਂ ਅਤੇ ੧੯੯੦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਬਣੇ। ੨੭ ਮਈ

# ਪਾਕਿਸਤਾਨ ਸਰਕਾਰ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਏ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪਾਕਿਸਤਾਨ ਅੰਦਰ ਸਿੱਖਾਂ ਨੂੰ ਧਮਕੀਆਂ ਮਿਲਣ ਦੀਆਂ ਖ਼ਬਰਾਂ 'ਤੇ ਚਿੰਤਾ ਪ੍ਰਗਟ ਕਰਦਿਆਂ ਕਿਹਾ ਕਿ ਪਾਕਿਸਤਾਨ ਸਰਕਾਰ ਦੇਸ਼ ਅੰਦਰ ਘੱਟਗਿਣਤੀ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਏ। ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਜਾਰੀ ਇਕ ਬਿਆਨ ਵਿਚ ਬੀਬੀ ਜਗੀਰ ਕੌਰ ਨੇ ਕਿਹਾ ਕਿ ਬੀਤੇ ਕੱਲ੍ਹ ਤੋਂ ਇਹ ਖ਼ਬਰ ਸਾਹਮਣੇ

ਆ ਰਹੀ ਹੈ ਕਿ ਪਾਕਿਸਤਾਨ ਅੰਦਰ ਸਿੱਖਾਂ ਨੂੰ ਤਾਲਿਬਾਨ ਵੱਲੋਂ ਧਮਕੀਆਂ ਮਿਲ ਰਹੀਆਂ ਹਨ। ਇਹ ਬੇਹੱਦ ਚਿੰਤਾ ਵਾਲੀ ਗੱਲ ਹੈ, ਜਿਸ 'ਤੇ ਪਾਕਿਸਤਾਨ ਸਰਕਾਰ ਨੂੰ ਸੰਜੀਦਾ ਹੋਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਪਾਕਿਸਤਾਨ 'ਚ ਵਸਦੇ ਸਿੱਖ ਭਾਈਚਾਰੇ ਦੀ ਸੁਰੱਖਿਆ ਉਥੋਂ ਦੀ ਸਰਕਾਰ ਦੀ ਜ਼ੁੰਮੇਵਾਰੀ ਹੈ ਅਤੇ ਸਰਕਾਰ ਨੂੰ ਚਾਹੀਦਾ ਹੈ ਕਿ ਧਮਕੀਆਂ ਦੇ ਮਾਮਲੇ ਵਿਚ ਸਖ਼ਤ ਕਾਰਵਾਈ ਕਰੇ। ਉਨ੍ਹਾਂ ਕਿਹਾ ਕਿ ਸਰਕਾਰ ਸਿੱਖਾਂ ਨੂੰ ਵਿਸ਼ਵਾਸ ਦਿਵਾਏ ਕਿ ਉਹ ਪਾਕਿਸਤਾਨ ਅੰਦਰ ਸੁਰੱਖਿਅਤ ਹਨ। ੨੮ ਮਈ

# ਤਾਮਿਲਨਾਡੂ ਦੀ ਬੀੜੀ ਫੈਕਟਰੀ ਵੱਲੋਂ ਬੀੜੀ ਦੇ ਬੰਡਲ 'ਤੇ ਗੁਰੂ ਸਾਹਿਬ ਦੀ ਤਸਵੀਰ ਲਗਾਉਣ ਦਾ ਮਾਮਲਾ

## ਗੁਰੂ ਸਾਹਿਬ ਦੀ ਤਸਵੀਰ ਹਟਾ ਕੇ ਮੁਆਫ਼ੀ ਨਾ ਮੰਗੀ ਤਾਂ ਕਰਾਂਗੇ ਕਾਨੂੰਨੀ ਕਾਰਵਾਈ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਤਾਮਿਲਨਾਡੂ ਦੇ ਵੈਲੋਰ ਦੀ ਇਕ ਬੀੜੀ ਫੈਕਟਰੀ ਵੱਲੋਂ ਬੀੜੀ ਦੇ ਬੰਡਲ 'ਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਲਗਾਉਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਸ਼੍ਰੋਮਣੀ ਕਮੇਟੀ ਨੇ ਇਸ ਨੂੰ ਲੈ ਕੇ ਕਾਰਵਾਈ ਕਰਦਿਆਂ ਸਬੰਧਤ ਫੈਕਟਰੀ ਨੂੰ ਪੱਤਰ ਲਿਖ ਕੇ ਤਸਵੀਰ ਹਟਾਉਣ ਅਤੇ ਮੁਆਫ਼ੀ ਮੰਗਣ ਲਈ ਕਿਹਾ ਹੈ। ਦੱਸਣਯੋਗ ਹੈ ਕਿ ਸੋਸ਼ਲ ਮੀਡੀਆ 'ਤੇ ਸਾਹਮਣੇ ਆਈ ਇਕ ਵੀਡੀਓ ਵਿਚ ਗੁਰੂਤਾਜ ਨਾਂ ਦੇ ਬੀੜੀ ਦੇ ਬੰਡਲ 'ਤੇ ਗੁਰੂ ਸਾਹਿਬ ਦੀ ਤਸਵੀਰ ਲਗਾਈ ਗਈ ਹੈ। ਇਹ ਫੈਕਟਰੀ ਤਾਮਿਲਨਾਡੂ ਦੇ ਵੈਲੋਰ ਨਾਲ ਸਬੰਧਤ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਬੀੜੀ ਫੈਕਟਰੀ ਵੱਲੋਂ ਕੀਤੀ ਗਈ ਇਸ ਘਟੀਆ ਹਰਕਤ ਦੀ ਸਖ਼ਤ ਨਿੰਦਾ ਕਰਦਿਆਂ ਇਸ ਨੂੰ ਸਿੱਖ ਭਾਵਨਾਵਾਂ ਵਿਰੁੱਧ ਕਰਾਰ ਦਿੱਤਾ ਹੈ। ਉਨ੍ਹਾਂ ਆਖਿਆ ਕਿ ਇਹ ਬੇਹੱਦ ਦੁਖਦਾਈ ਹੈ ਕਿ ਗੁਰੂ ਸਾਹਿਬ ਦੀ ਤਸਵੀਰ ਨੂੰ ਵਿਵਰਜਿਤ ਤੰਬਾਕੂ (ਬੀੜੀ) ਦੇ ਪੈਕਟ 'ਤੇ ਵਰਤਿਆ ਗਿਆ ਹੈ। ਇਹ ਕਿਸੇ ਸ਼ਰਾਰਤੀ ਦਿਮਾਗ ਦੀ ਸੋਚੀ ਸਮਝੀ ਚਾਲ ਹੈ। ਉਨ੍ਹਾਂ ਆਖਿਆ ਕਿ ਅਜਿਹੀਆਂ ਕਾਰਵਾਈਆਂ ਕਰਕੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਜਾਣਬੁਝ ਕੇ ਸੱਟ ਮਾਰੀ ਜਾਂਦੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਬੀੜੀ ਦੇ ਬੰਡਲ 'ਤੇ ਗੁਰੂ ਸਾਹਿਬ ਦੀ ਤਸਵੀਰ ਲਗਾਉਣ ਵਾਲੇ ਲੋਕਾਂ ਤੋਂ ਸਖ਼ਤੀ ਨਾਲ ਪੁਛਗਿਛ ਹੋਣੀ ਚਾਹੀਦੀ ਹੈ, ਤਾਂ ਜੋ ਇਸ ਦੀ ਸੱਚਾਈ ਸਾਹਮਣੇ ਆ ਸਕੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਇਸ ਮਾਮਲੇ ਵਿਚ ਸਖ਼ਤੀ ਨਾਲ ਕਾਰਵਾਈ ਕਰੇਗੀ ਅਤੇ ਜੇਕਰ ਫੈਕਟਰੀ ਨੇ ਗੁਰੂ ਸਾਹਿਬ ਦੀ ਤਸਵੀਰ ਨੂੰ ਨਾ ਹਟਾ ਕੇ ਮੁਆਫ਼ੀ ਨਾ ਮੰਗੀ ਤਾਂ ਉਸ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ੨੮ ਮਈ

# ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਮੁਫ਼ਤ ਕੋਰੋਨਾ ਵੈਕਸੀਨ ਕੈਂਪ ਦੀ ਸ਼ੁਰੂਆਤ

## ਅਗਲੇ ਪੜਾਅ ਤਹਿਤ ਤਖ਼ਤ ਸਾਹਿਬਾਨ 'ਤੇ ਵੀ ਲਗਾਏ ਜਾਣਗੇ ਕੋਰੋਨਾ ਵੈਕਸੀਨ ਕੈਂਪ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਪਲਾਜ਼ਾ ਵਿਖੇ ਕੋਰੋਨਾ ਵੈਕਸੀਨ ਕੈਂਪ ਦੀ ਸ਼ੁਰੂਆਤ ਕੀਤੀ ਗਈ, ਜਿਸ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ

ਬੀਬੀ ਜਗੀਰ ਕੌਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਵੱਲੋਂ ਸਾਂਝੇ ਤੌਰ 'ਤੇ ਕੀਤਾ। ਸ਼੍ਰੋਮਣੀ ਕਮੇਟੀ ਨੇ ਇਸ ਕੈਂਪ ਲਈ ਪੜ ਲੱਖ ਰੁਪਏ ਨਾਲ ਪੰਜ ਹਜ਼ਾਰ ਕੋਰੋਨਾ ਵੈਕਸੀਨ ਦਾ ਪ੍ਰਬੰਧ ਕੀਤਾ ਹੈ, ਜੋ ਲੋਕਾਂ ਨੂੰ ਬਿਲਕੁਲ ਮੁਫ਼ਤ ਲਗਾਈ ਜਾਵੇਗੀ। ਕੈਂਪ ਦੀ ਸ਼ੁਰੂਆਤ ਮੌਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਦਾ ਇਹ ਉਪਰਾਲਾ ਉਸ ਵੇਲੇ ਹੋਰ ਵੱਡੀ ਅਹਿਮੀਅਤ ਰੱਖਦਾ ਹੈ, ਜਦੋਂ ਲੋਕ ਵੈਕਸੀਨ ਲਗਵਾਉਣ ਲਈ ਖੱਜਲ ਹੋ ਰਹੇ ਹਨ ਅਤੇ ਪੰਜਾਬ ਦੀ ਸਰਕਾਰ ਵੱਲੋਂ ਵੈਕਸੀਨ ਦਾ ਯੋਗ ਪ੍ਰਬੰਧ ਨਹੀਂ ਹੈ। ਸ. ਬਾਦਲ ਨੇ ਕਿਹਾ ਕਿ ਕੋਰੋਨਾ ਮਹਾਮਾਰੀ ਸਮੇਂ ਸਿੱਖ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਕਮੇਟੀ ਆਪਣੀ ਜ਼ੁੰਮੇਵਾਰੀ ਬਾਖੂਬੀ ਨਿਭਾ ਰਹੀ ਹੈ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਨੇ ਆਪਣੀ ਬਣਦੀ ਜ਼ੁੰਮੇਵਾਰੀ ਨਹੀਂ ਨਿਭਾਈ, ਜਿਸ ਕਾਰਨ ਅੱਜ ਪੰਜਾਬ ਅੰਦਰ ਕੋਰੋਨਾ ਕਾਰਨ ਮੌਤ ਦਰ ਸਭ ਤੋਂ ਵੱਧ ਹੈ। ਪੰਜਾਬ ਅੰਦਰ ਕੋਰੋਨਾ ਨਾਲ ਨਜਿੱਠਣ ਲਈ ਸਰਕਾਰ ਨੇ ਵੈਕਸੀਨ, ਦਵਾਈਆਂ, ਵੈਂਟੀਲੈਂਟਰ ਅਤੇ ਕੋਵਿਡ ਕੇਅਰ ਕੇਂਦਰਾਂ ਦਾ ਕੋਈ ਪ੍ਰਬੰਧ ਹੀ ਨਹੀਂ ਕੀਤਾ। ਉਨ੍ਹਾਂ ਆਖਿਆ ਕਿ ਮੌਜੂਦਾ ਸਮੇਂ ਵੈਕਸੀਨ ਸਭ ਤੋਂ ਵੱਡੀ ਜ਼ਰੂਰਤ ਹੈ, ਪਰ ਪੰਜਾਬ ਸਰਕਾਰ ਇਸ ਲਈ ਕੁਝ ਨਹੀਂ ਕਰ ਰਹੀ। ਉਨ੍ਹਾਂ ਭਾਰਤ ਸਰਕਾਰ ਦੇ ਪ੍ਰਬੰਧਾਂ 'ਤੇ ਵੀ ਸਵਾਲ ਉਠਾਉਂਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਮੇਤ ਸਮਾਜ ਸੇਵੀ ਸੰਸਥਾਵਾਂ ਕੋਰੋਨਾ ਕਾਲ ਦੌਰਾਨ ਲੋਕਾਂ ਦੀ ਹੋਰ ਵੀ ਵਧੇਰੇ ਮੱਦਦ ਕਰਨਾ ਚਾਹੁੰਦੀਆਂ ਹਨ, ਪਰੰਤੂ ਕੇਂਦਰ ਸਰਕਾਰ ਦੇ ਨਾਂਹ-ਪੱਖੀ ਰਵੱਈਏ ਕਾਰਨ ਸੰਭਵ ਨਹੀਂ ਹੋ ਰਿਹਾ। ਉਨ੍ਹਾਂ ਕਿਹਾ ਕਿ ਇਸ ਦੀ ਉਦਾਹਰਣ ਸ਼੍ਰੋਮਣੀ ਕਮੇਟੀ ਨੂੰ ਫਾਈਜ਼ਰ ਵੈਕਸੀਨ ਦੀ ਸਰਕਾਰ ਵੱਲੋਂ ਇਜਾਜ਼ਤ ਨਾ ਦੇਣਾ ਹੈ, ਜਿਸ ਦਾ ਸ਼੍ਰੋਮਣੀ ਕਮੇਟੀ ਨੇ ਅਮਰੀਕਾ ਦੀਆਂ ਸਿੱਖ ਸੰਸਥਾਵਾਂ ਦੀ ਮੱਦਦ ਨਾਲ ਪ੍ਰਬੰਧ ਕੀਤਾ ਸੀ। ਸ. ਬਾਦਲ ਨੇ ਕਿਹਾ ਕਿ ਇਹ ਗੱਲ ਸਮਝ ਤੋਂ ਬਾਹਰ ਹੈ ਕਿ ਸਰਕਾਰਾਂ ਅਜਿਹੇ ਸੰਕਟਮਈ ਸਮੇਂ ਨਕਾਰਾਤਮਕ ਰਵੱਈਆ ਕਿਉਂ ਅਪਣਾ ਰਹੀਆਂ ਹਨ। ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਅਤੇ ਦਿੱਲੀ ਕਮੇਟੀ ਵੱਲੋਂ ਮਾਨਵਤਾ ਲਈ ਨਿਭਾਈਆਂ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਹਰ ਪੱਧਰ 'ਤੇ ਸਹਿਯੋਗ ਦੇਣ ਦੀ ਵਚਨਬੱਧਤਾ ਦੁਹਰਾਈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਪੰਥ ਦੀ ਨੁਮਾਇੰਦਾ ਸੰਸਥਾ ਸ਼੍ਰੋਮਣੀ ਕਮੇਟੀ ਕੋਰੋਨਾ ਮਹਾਮਾਰੀ ਦੌਰਾਨ ਲੋਕਾਂ ਦੇ ਨਾਲ ਹੈ ਅਤੇ ਇਹ ਗੁਰੂ ਸਾਹਿਬਾਨ ਦੇ ਸਿਧਾਂਤਾਂ ਦੀ ਰੌਸ਼ਨੀ ਵਿਚ ਮਾਨਵ ਭਲਾਈ ਦੇ ਕਾਰਜ ਕਰਦੀ ਰਹੇਗੀ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਹੁਣ ੯ ਕੋਵਿਡ ਕੇਅਰ ਕੇਂਦਰ ਪੰਜਾਬ ਦੇ ਵੱਖ-ਵੱਖ ਥਾਵਾਂ 'ਤੇ ਸਥਾਪਿਤ ਕੀਤੇ ਜਾ ਚੁੱਕੇ ਹਨ, ਜਿਨ੍ਹਾਂ ਵਿੱਚੋਂ ੯੦੦ ਦੇ ਕਰੀਬ ਮਰੀਜ਼ ਠੀਕ ਹੋਏ ਹਨ। ਹੁਣ ਸ਼੍ਰੋਮਣੀ ਕਮੇਟੀ ਨੇ ਕੋਰੋਨਾ ਵੈਕਸੀਨ ਦੇ ਕੈਂਪਾਂ ਦੀ ਸ਼ੁਰੂਆਤ ਕੀਤੀ ਹੈ। ਸ੍ਰੀ ਦਰਬਾਰ ਸਾਹਿਬ ਦੇ ਬਾਹਰ ਲਗਾਏ ਇਸ ਕੈਂਪ ਮਗਰੋਂ ਤਖ਼ਤ ਸਾਹਿਬਾਨ ਵਿਖੇ ਵੀ ਵੈਕਸੀਨ ਲਗਾਉਣ ਦਾ ਪ੍ਰਬੰਧ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਪਹਿਲੇ ਦਿਨ ਤੋਂ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਵਿਖੇ ਮੁਫ਼ਤ ਵੈਕਸੀਨ ਲਗਾ ਰਹੀ ਹੈ ਅਤੇ ਆਉਂਦੇ ਦਿਨਾਂ ਵਿਚ ਹੋਰ ਵੀ ਵੱਡੇ ਪੱਧਰ 'ਤੇ ਵੈਕਸੀਨ ਮੰਗਵਾਉਣ ਲਈ ਯਤਨ ਕੀਤੇ ਜਾਣਗੇ। ਬੀਬੀ ਜਗੀਰ ਕੌਰ ਨੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਵੱਲੋਂ ਵੈਕਸੀਨ ਦੇ ਪ੍ਰਬੰਧ ਲਈ ਦਿੱਤੇ ਸਹਿਯੋਗ ਲਈ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਹਰਭਜਨ ਸਿੰਘ ਮਸਾਣਾਂ, ਸ. ਭੁਪਿੰਦਰ ਸਿੰਘ ਭਲਵਾਨ, ਮੈਂਬਰ ਸ. ਅਲਵਿੰਦਰਪਾਲ ਸਿੰਘ

ਪੱਖੋਕੇ, ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਹਰਪਾਲ ਸਿੰਘ ਜੱਲ੍ਹਾ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਅਵਤਾਰ ਸਿੰਘ ਵਣਵਾਲਾ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਸ. ਹਰਮੀਤ ਸਿੰਘ ਕਾਲਕਾ, ਅਕਾਲੀ ਆਗੂ ਸ. ਅਮਰਪਾਲ ਸਿੰਘ ਬੋਨੀ, ਸ. ਤਲਬੀਰ ਸਿੰਘ ਗਿੱਲ, ਸ. ਗੁਰਪ੍ਰਤਾਪ ਸਿੰਘ ਟਿੱਕਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਡੀਨ ਡਾ. ਏ.ਪੀ. ਸਿੰਘ, ਓਐਸਡੀ ਡਾ. ਸੁਖਬੀਰ ਸਿੰਘ, ਸ. ਜਸਵਿੰਦਰ ਸਿੰਘ ਜੱਸੀ ਸੂਚਨਾ ਅਧਿਕਾਰੀ ਆਦਿ ਮੌਜੂਦ ਸਨ। ੨੯ ਮਈ

# ਸ਼੍ਰੋਮਣੀ ਕਮੇਟੀ ਵੱਲੋਂ ਅੰਮ੍ਰਿਤਸਰ ਦੇ ਕਸਬਾ ਕੱਥੂਨੰਗਲ ਵਿਖੇ ਦਸਵਾਂ ਕੋਵਿਡ ਕੇਅਰ ਕੇਂਦਰ ਸਥਾਪਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤਸਰ ਦੇ ਕਸਬਾ ਕੱਥੂਨੰਗਲ 'ਚ ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਜੀ ਵਿਖੇ ਦੱਸਵਾਂ ਕੋਵਿਡ ਕੇਅਰ ਕੇਂਦਰ ਸਥਾਪਿਤ ਕੀਤਾ ਗਿਆ, ਜਿਸ ਵਿਚ ੨੫ ਬੈੱਡਾਂ ਦੀ ਵਿਵਸਥਾ ਹੈ। ਇਸ ਕੋਰੋਨਾ ਵਾਰਡ ਵਿਚ ਪਹਿਲੇ ਅਤੇ ਦੂਸਰੇ ਲੈਵਲ ਦੇ ਮਰੀਜ਼ਾਂ ਨੂੰ ਦਾਖ਼ਲ ਕੀਤਾ ਜਾਵੇਗਾ। ਦਾਖ਼ਲ ਹੋਣ ਮਰੀਜ਼ਾਂ ਵਾਸਤੇ ਆਕਸੀਜਨ ਲਈ ਕੰਸਨਟਰੇਟਰਾਂ ਦੇ ਨਾਲ ਸ਼੍ਰੋਮਣੀ ਕਮੇਟੀ ਵੱਲੋਂ ਮੁਫ਼ਤ ਦਵਾਈਆਂ ਅਤੇ ਲੰਗਰ ਦੇ ਪ੍ਰਬੰਧ ਕੀਤੇ ਗਏ ਹਨ। ਕੱਥੂਨੰਗਲ ਵਿਖੇ ਸਥਾਪਿਤ ਕੀਤੇ ਗਏ ਦਸਵੇਂ ਕੋਰੋਨਾ ਕੇਅਰ ਕੇਂਦਰ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਕੀਤਾ। ਇਸ ਮੌਕੇ ਸੀਨੀਅਰ ਅਕਾਲੀ ਆਗੂ ਸਾਬਕਾ ਕੈਬਨਿਟ ਮੰਤਰੀ ਸ. ਬਿਕਰਮ ਸਿੰਘ ਮਜੀਠੀਆ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ। ਇਸ ਮੌਕੇ ਗੱਲਬਾਤ ਕਰਦਿਆਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੰਜਾਬ ਅੰਦਰ ਵੱਖ-ਵੱਖ ਥਾਵਾਂ 'ਤੇ ਕੋਵਿਡ ਕੇਅਰ ਕੇਂਦਰ ਸਥਾਪਿਤ ਕਰਕੇ ਪੀੜ੍ਹਤ ਲੋਕਾਂ ਦੀ ਬਾਂਹ ਫੜ੍ਹੀ ਹੈ। ਸ਼੍ਰੋਮਣੀ ਕਮੇਟੀ ਦੇ ਇਸ ਉੱਦਮ ਨਾਲ ਲੋਕਾਂ ਨੂੰ ਵੱਡੀ ਰਾਹਤ ਮਿਲੀ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਇਹ ਸਮਾਂ ਲੋਕਾਂ ਨਾਲ ਖੜ੍ਹਨ ਦਾ ਹੈ ਅਤੇ ਸ਼੍ਰੋਮਣੀ ਕਮੇਟੀ ਸੰਗਤਾਂ ਦੀ ਆਪਣੀ ਸੰਸਥਾ ਹੁੰਦਿਆਂ ਲੋਕ ਸੇਵਾ ਲਈ ਵਚਨਬੱਧ ਹੈ। ਉਨ੍ਹਾਂ ਕਿਹਾ ਕਿ ੧੦ ਕੋਰੋਨਾ ਵਾਰਡ ਪੰਜਾਬ ਅੰਦਰ ਕੋਰੋਨਾ ਪੀੜ੍ਹਤਾਂ ਨੂੰ ਸੇਵਾਵਾਂ ਦੇਣ ਲਈ ਸਥਾਪਿਤ ਕੀਤੇ ਗਏ ਹਨ ਅਤੇ ਜੇਕਰ ਲੋੜ ਪਈ ਤਾਂ ਹੋਰਨਾਂ ਥਾਵਾਂ 'ਤੇ ਕੋਵਿਡ ਕੇਅਰ ਕੇਂਦਰ ਸਥਾਪਿਤ ਕੀਤੇ ਜਾਣਗੇ। ਇਸ ਮੌਕੇ ਸ. ਬਿਕਰਮ ਸਿੰਘ ਮਜੀਠੀਆ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕੋਰੋਨਾ ਤੋਂ ਬਚਾਉਣ ਲਈ ਕੀਤੇ ਜਾ ਰਹੇ ਯਤਨ ਸ਼ਲਾਘਾਯੋਗ ਹਨ ਅਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਸਿੱਖ ਸੰਸਥਾ ਨਾਲ ਸਹਿਯੋਗੀ ਬਣ ਕੇ ਚੱਲਣਾ ਸੂਬੇ ਦੇ ਲੋਕਾਂ ਲਈ ਸਹਾਈ ਸਿੱਧ ਹੋ ਰਿਹਾ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਜੋਧ ਸਿੰਘ ਸਮਰਾ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਡੀਨ ਡਾ. ਏ.ਪੀ. ਸਿੰਘ, ਅਕਾਲੀ ਆਗੂ ਸ. ਤਲਬੀਰ ਸਿੰਘ ਗਿੱਲ, ਓਐਸਡੀ ਡਾ. ਸੁਖਬੀਰ ਸਿੰਘ ਆਦਿ ਮੌਜੂਦ ਸਨ। ੨੯ ਮਈ

# ਬਠਿੰਡਾ 'ਚ ਗੁਟਕਾ ਸਾਹਿਬ ਦੀ ਹੋਈ ਬੇਅਦਬੀ ਦੀ ਬੀਬੀ ਜਗੀਰ ਕੌਰ ਨੇ ਕੀਤੀ ਸਖ਼ਤ ਸ਼ਬਦਾਂ ਵਿਚ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਬਠਿੰਡਾ 'ਚ ਹੋਈ ਪਾਵਨ ਗੁਟਕਾ ਸਾਹਿਬ ਦੀ ਬੇਅਦਬੀ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਪਾਵਨ ਗੁਰਬਾਣੀ ਸਮੁੱਚੇ ਵਿਸ਼ਵ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ, ਪਰੰਤੂ ਦੁੱਖ ਦੀ ਗੱਲ ਹੈ ਕਿ ਕੁਝ ਲੋਕ ਇਸ ਦੀ ਬੇਅਦਬੀ ਕਰਕੇ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਖ਼ਰਾਬ ਕਰਨ ਦਾ ਯਤਨ ਕਰਦੇ ਹਨ। ਉਨ੍ਹਾਂ ਕਿਹਾ ਕਿ ਇਸ ਘਟਨਾ ਨਾਲ ਸਿੱਖ ਹਿਰਦਿਆਂ ਨੂੰ ਗਹਿਰੀ ਠੇਸ ਪਹੁੰਚੀ ਹੈ। ਪਾਵਨ ਗੁਟਕਾ ਸਾਹਿਬ ਦੀ ਬੇਅਦਬੀ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ, ਇਸ ਲਈ ਦੋਸ਼ੀਆਂ ਨੂੰ ਬਖਸ਼ਿਆ ਨਹੀਂ ਜਾਣਾ ਚਾਹੀਦਾ। ਉਨ੍ਹਾਂ ਕਿਹਾ ਕਿ ਬਹੁਤੇ ਮਾਮਲਿਆਂ ਵਿਚ ਦੋਸ਼ੀਆਂ ਦੇ ਫੜੇ ਜਾਣ ਮਗਰੋਂ ਵੀ ਬਣਦੀ ਕਾਰਵਾਈ ਨਹੀਂ ਕੀਤੀ ਜਾਂਦੀ। ਉਨ੍ਹਾਂ ਇਹ ਵੀ ਕਿਹਾ ਕਿ ਕਿਸੇ ਵੀ ਤਰ੍ਹਾਂ ਦੋਸ਼ੀਆਂ ਨੂੰ ਢਿੱਲ ਨਹੀਂ ਦਿੱਤੀ ਜਾਣੀ ਚਾਹੀਦੀ ਅਤੇ ਉਨ੍ਹਾਂ ਤੋਂ ਸਖਤੀ ਨਾਲ ਪੁੱਛਗਿੱਛ ਕਰਨੀ ਚਾਹੀਦੀ ਹੈ। ਉਨ੍ਹਾਂ ਮੰਗ ਕੀਤੀ ਕਿ ਗੁਟਕਾ ਸਾਹਿਬ ਦੀ ਬੇਅਦਬੀ ਕਰਨ ਵਾਲੇ ਲੋਕਾਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ।

੨੯ ਮਈ

# ਜੂਨ '84 ਦੇ ਘੱਲੂਘਾਰੇ ਦੌਰਾਨ ਜ਼ਖ਼ਮੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਦੇ ਸੰਗਤ ਨੂੰ ਕਰਵਾਏ ਜਾਣਗੇ ਦਰਸ਼ਨ

## ਘੱਲੂਘਾਰੇ ਸਮੇਂ ਗੋਲੀਆਂ ਲੱਗੇ ਸੁਨਹਿਰੀ ਪੱਤਰੇ ਤੇ ਹੋਰ ਨਿਸ਼ਾਨੀਆਂ ਵੀ ਸੰਗਤ ਲਈ ਜਲਦ ਹੋਣਗੀਆਂ ਸੁਸ਼ੋਭਿਤ

## ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਹੋਈ ਵਿਸ਼ੇਸ਼ ਇਕੱਤਰਤਾ

ਅੰਮ੍ਰਿਤਸਰ- ਜੂਨ ੧੯੮੪ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੇਂਦਰ ਦੀ ਤਤਕਾਲੀ ਕਾਂਗਰਸ ਸਰਕਾਰ ਵੱਲੋਂ ਵਹਿਸ਼ੀਆਨਾ ਢੰਗ ਨਾਲ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੋਲੀ ਲੱਗਣ ਕਾਰਨ ਜ਼ਖ਼ਮੀ ਹੋਏ ਪਾਵਨ ਸਰੂਪ ਦੇ ਸੰਗਤ ਨੂੰ ਦਰਸ਼ਨ ਕਰਵਾਏ ਜਾਣਗੇ। ਇਹ ਫੈਸਲਾ ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਹੇਠ ਹੋਈ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਵਿਸ਼ੇਸ਼ ਇਕੱਤਰਤਾ 'ਚ ਲਿਆ ਗਿਆ। ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਜੂਨ '੮੪ ਦੇ ਘੱਲੂਘਾਰੇ ਨੂੰ ਸਿੱਖ ਕੌਮ ਕਦੇ ਨਹੀਂ ਭੁੱਲ ਸਕਦੀ। ਇਹ ਉਹ ਰਿਸਦਾ ਜ਼ਖ਼ਮ ਹੈ, ਜੋ ੩੭ ਸਾਲ ਬਾਅਦ ਵੀ ਪੀੜਾਮਈ ਹੈ। ਉਨ੍ਹਾਂ ਕਿਹਾ ਕਿ ਇਸ ਘੱਲੂਘਾਰੇ ਨਾਲ ਜੁੜੀਆਂ ਮੌਜੂਦ ਨਿਸ਼ਾਨੀਆਂ ਦੇ ਸੰਗਤ ਨੂੰ ਦਰਸ਼ਨ ਕਰਵਾਏ ਜਾਣਗੇ, ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਆਪਣੀ ਕੌਮ 'ਤੇ ਹੋਏ ਜ਼ੁਲਮਾਂ ਨੂੰ ਯਾਦ ਰੱਖ ਸਕਣ। ਬੀਬੀ ਜਗੀਰ ਕੌਰ ਨੇ ਕਿਹਾ ਕਿ ਅੰਤ੍ਰਿੰਗ ਕਮੇਟੀ ਨੇ ਫੈਸਲਾ ਕੀਤਾ ਹੈ ਕਿ ਘੱਲੂਘਾਰੇ ਦੌਰਾਨ ਜ਼ਖ਼ਮੀ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਸਮੇਤ ਹੋਰ ਨਿਸ਼ਾਨੀਆਂ ਨੂੰ ਸੰਗਤ ਸਾਹਮਣੇ ਲਿਆਂਦਾ ਜਾਵੇ। ਇਸੇ ਤਹਿਤ ਹੀ ਸ਼ਹੀਦੀ ਹਫ਼ਤੇ ਦੌਰਾਨ ਜ਼ਖ਼ਮੀ ਪਾਵਨ ਸਰੂਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਜ਼ਦੀਕ ਸਥਿਤ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼

ਸਿੰਘ ਵਿਖੇ ੩ ਤੋਂ ੫ ਜੂਨ ਤੱਕ ਸੰਗਤ ਦੇ ਦਰਸ਼ਨਾਂ ਲਈ ਸੁਸ਼ੋਭਿਤ ਕੀਤਾ ਜਾਵੇਗਾ। ਇਸ ਦੇ ਨਾਲ ਹੀ ਪਾਵਨ ਸਰੂਪ 'ਚ ਲੱਗੀ ਗੋਲੀ ਨੂੰ ਵੀ ਪ੍ਰਦਰਸ਼ਤ ਕੀਤਾ ਜਾਵੇਗਾ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਫ਼ੌਜੀ ਹਮਲੇ 'ਚ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਿਨ੍ਹਾਂ ਸੁਨਹਿਰੀ ਪੱਤਰਿਆਂ 'ਤੇ ਗੋਲੀਆਂ ਲੱਗੀਆਂ ਸਨ, ਨੂੰ ਵੀ ਜਲਦ ਹੀ ਸੰਗਤਾਂ ਦੇ ਦਰਸ਼ਨਾਂ ਲਈ ਰੱਖਿਆ ਜਾਵੇਗਾ। ਇਹ ਸੁਨਹਿਰੀ ਪੱਤਰੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੋਰਾ ਸਾਹਿਬ ਵਿਚ ਸੁਸ਼ੋਭਿਤ ਕੀਤੇ ਜਾਣਗੇ ਅਤੇ ਇਸ ਦੇ ਨਾਲ ਹੀ ਛੇਵੇਂ ਪਾਤਸ਼ਾਹ ਜੀ ਦੇ ਇਤਿਹਾਸਕ ਅਕਾਲਸਰ ਖੂਹ ਦੇ ਦਰਸ਼ਨ ਕਰਵਾਉਣ ਦਾ ਵੀ ਪ੍ਰਬੰਧ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਥੋੜ੍ਹੇ ਦਿਨਾਂ ਅੰਦਰ ਹੀ ਜੂਨ ੧੯੮੪ ਸਬੰਧੀ ਬਣਾਈ ਜਾ ਰਹੀ ਸ਼ਹੀਦੀ ਗੈਲਰੀ ਦੀ ਵੀ ਸ਼ੁਰੂਆਤ ਕੀਤੀ ਜਾਵੇਗੀ ਅਤੇ ਇਸ ਵਿਚ ਢਹਿ-ਢੇਰੀ ਹੋਈ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਵੱਡ-ਅਕਾਰੀ ਮਾਡਲ ਲਗਾਇਆ ਜਾਵੇਗਾ। ਇਸ ਤੋਂ ਇਲਾਵਾ ਇਥੇ ਡਿਜੀਟਲ ਰੂਪ ਵਿਚ ਘੱਲੂਘਾਰੇ ਦੇ ਇਤਿਹਾਸ ਨੂੰ ਵੀ ਰੂਪਮਾਨ ਕਰਾਂਗੇ। ਫ਼ੌਜ ਦੀਆਂ ਗੋਲੀਆਂ ਦੀ ਗਵਾਹ ਖ਼ਜ਼ਾਨਾ ਡਿਓੜੀ ਨੂੰ ਸੰਭਾਲਣ ਦਾ ਕੰਮ ਵੀ ਜਲਦ ਸ਼ੁਰੂ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਜੂਨ '੮੪ ਦੇ ਫ਼ੌਜੀ ਹਮਲੇ ਸਮੇਂ ਸ਼ਹੀਦ ਕੀਤੇ ਗਏ ਸਿੰਘ, ਸਿੰਘਣੀਆਂ ਅਤੇ ਭੁਝੰਗੀਆਂ ਦੇ ਵੇਰਵੇ ਇਕੱਤਰ ਕਰਨ ਲਈ ਵੀ ਯਤਨ ਕੀਤੇ ਜਾਣਗੇ।

**ਗੱਲਬਾਤ ਕਰਦਿਆਂ ਭਾਵੁਕ ਹੋਏ ਬੀਬੀ ਜਗੀਰ ਕੌਰ–** ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਤੋਂ ਬਾਅਦ ਮੀਡੀਆ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਭਾਵੁਕ ਹੋ ਗਏ ਅਤੇ ਇਸ ਦੌਰਾਨ ਉਹ ਆਪਣੇ ਹੰਝੂ ਨਾ ਰੋਕ ਸਕੇ। ਉਨ੍ਹਾਂ ਕਿਹਾ ਕਿ ਜੂਨ ੧੯੮੪ ਦੇ ਘੱਲੂਘਾਰੇ ਦੌਰਾਨ ਸਮੇਂ ਦੀ ਕੇਂਦਰੀ ਹਕੂਮਤ ਨੇ ਜਿਥੇ ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ ਢੇਰੀ ਕੀਤਾ, ਉਥੇ ਹੀ ਪੂਰੀ ਦੁਨੀਆਂ ਦੇ ਮੁਕੱਦਸ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਵੀ ਟੈਂਕਾਂ ਤੋਪਾਂ ਦਾ ਨਿਸ਼ਾਨਾ ਬਣਾਇਆ। ਜ਼ਕਰੀਆ ਖਾਨ ਅਤੇ ਅਬਦਾਲੀ ਵਰਗੇ ਵਿਦੇਸ਼ੀ ਹਮਲਾਵਰਾਂ ਨੇ ਵੀ ਸਿੱਖਾਂ ਅਤੇ ਸ੍ਰੀ ਦਰਬਾਰ ਸਾਹਿਬ ਨੂੰ ਨਿਸ਼ਾਨਾ ਬਣਾਇਆ ਸੀ, ਪਰ ਜੂਨ '੮੪ ਦਾ ਫ਼ੌਜੀ ਹਮਲਾ ਇਸ ਕਰਕੇ ਹੋਰ ਵੀ ਪੀੜਾਮਈ ਹੈ, ਕਿਉਂਕਿ ਇਹ ਆਪਣੇ ਹੀ ਦੇਸ਼ ਦੀ ਕਾਂਗਰਸ ਸਰਕਾਰ ਨੇ ਕੀਤਾ ਸੀ। ਇਹ ਸਿੱਖ ਕਤਲੇਆਮ ਸਿੱਖ ਮਾਨਸਿਕਤਾ ਦਾ ਸਦੀਵ ਹਿੱਸਾ ਬਣਿਆ ਰਹੇਗਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਬੀਤੇ ਦਿਨੀਂ ਜਦੋਂ ਉਨ੍ਹਾਂ ਨੇ ਜ਼ਖ਼ਮੀ ਪਾਵਨ ਸਰੂਪ ਦੇ ਦਰਸ਼ਨ ਕੀਤੇ ਸਨ, ਤਾਂ ਉਨ੍ਹਾਂ ਦਾ ਮਨ ਪਸੀਜਿਆ ਗਿਆ ਸੀ। ਉਸ ਵਕਤ ਉਨ੍ਹਾਂ ਸੋਚਿਆ ਸੀ ਕਿ ਇਸ ਦੇ ਸੰਗਤ ਨੂੰ ਦਰਸ਼ਨ ਕਰਵਾਉਣ ਲਈ ਅੰਤ੍ਰਿੰਗ ਕਮੇਟੀ ਨਾਲ ਵਿਚਾਰ ਕੀਤਾ ਜਾਵੇ। ਇਸ ਦੌਰਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਯਹੂਦੀਆਂ ਨੂੰ ਹਿਟਲਰ ਅਤੇ ਜਰਮਨ ਨਾਜੀਆ ਨੇ ਨੇਸਤੋਨਾਬੂਦ ਕਰਨ ਦਾ ਕਰੂਰ ਕਾਰਾ ਕੀਤਾ ਸੀ, ਪਰ ਉਹ ਆਪਣੀ ਹਿੰਮਤ ਤੇ ਦੂਰਅੰਦੇਸ਼ੀ ਨਾਲ ਮੁੜ ਪੈਰਾਂ 'ਤੇ ਹੋ ਗਏ। ਸਿੱਖ ਕੌਮ ਨਾਲ ਵੀ ਕੇਂਦਰ ਦੀ ਕਾਂਗਰਸ ਹਕੂਮਤ ਨੇ ਅਜਿਹਾ ਹੀ ਕੀਤਾ, ਪਰ ਅਸੀਂ ਆਪਣੀਆਂ ਨਿਸ਼ਾਨੀਆਂ ਪੂਰੀ ਤਰ੍ਹਾਂ ਸੰਭਾਲ ਨਹੀਂ ਸਕੇ। ਉਨ੍ਹਾਂ ਕਿਹਾ ਕਿ ਇਸ ਗੱਲ ਦਾ ਸਾਨੂੰ ਖੇਦ ਹੈ। ਬੀਬੀ ਜਗੀਰ ਕੌਰ ਨੇ ਇਸ ਮੌਕੇ ਸਿੱਖ ਸੰਗਤ ਨੂੰ ਅਪੀਲ ਕੀਤੀ ਕਿ ਉਹ ਇਸ ਦੁਖਾਂਤ ਨੂੰ ਆਪਣੀ ਅਗਲੀ ਪੀੜ੍ਹੀ ਤੱਕ ਜ਼ਰੂਰ ਲਿਜਾਣ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ੬ ਜੂਨ ਨੂੰ ਘੱਲੂਘਾਰਾ ਦਿਵਸ ਮਨਾਉਂਦਿਆਂ ਇਸ ਦੀ ਭਾਵਨਾ ਅਨੁਸਾਰ ਸ਼ਾਂਤੀ ਵਿਚ ਰਹਿ ਕੇ ਸ਼ਰਧਾ ਤੇ ਸਤਿਕਾਰ ਭੇਟ ਕੀਤਾ ਜਾਵੇ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਨਵਤੇਜ ਸਿੰਘ ਕਾਉਣੀ, ਸ. ਬਲਦੇਵ ਸਿੰਘ

ਚੂੰਘਾਂ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਹਰਭਜਨ ਸਿੰਘ ਮਸਾਣਾਂ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਮਿੱਠੂ ਸਿੰਘ ਕਾਹਨੇਕੇ, ਸ. ਅਮਰੀਕ ਸਿੰਘ ਸ਼ਾਹਪੁਰ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਸੁਖਬੀਰ ਸਿੰਘ ਹਾਜ਼ਰ ਸਨ। ੨ ਜੂਨ

# ਜੂਨ 1984 ਦੇ ਘੱਲੂਘਾਰੇ ਸਮੇਂ ਜ਼ਖ਼ਮੀ ਹੋਏ ਪਾਵਨ ਸਰੂਪ ਸੰਗਤ ਦੇ ਦਰਸ਼ਨਾਂ ਲਈ ਸੁਸ਼ੋਭਿਤ

## ਕੌਮ 37 ਸਾਲਾਂ ਤੋਂ ਘੱਲੂਘਾਰੇ ਦਾ ਦਰਦ ਹੰਢਾ ਰਹੀ ਹੈ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਜੂਨ ੧੯੮੪ ਦੇ ਘੱਲੂਘਾਰੇ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੋਲੀ ਲੱਗਣ ਨਾਲ ਜ਼ਖ਼ਮੀ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਨੂੰ ਸੰਗਤ ਦਰਸ਼ਨਾਂ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਸੁਸ਼ੋਭਿਤ ਕੀਤਾ ਗਿਆ। ਇਸ ਦੇ ਨਾਲ ਹੀ ਪਾਵਨ ਸਰੂਪ ਵਿਚ ਲੱਗੀ ਗੋਲੀ ਵੀ ਸੰਗਤ ਨੂੰ ਦਿਖਾਉਣ ਲਈ ਰੱਖੀ ਗਈ ਹੈ। ੩੭ ਸਾਲ ਪਹਿਲਾਂ ਭਾਰਤ ਦੀ ਕਾਂਗਰਸ ਸਰਕਾਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਕੀਤੇ ਗਏ ਫ਼ੌਜੀ ਹਮਲੇ ਸਮੇਂ ਇਸ ਪਾਵਨ ਸਰੂਪ ਨੂੰ ਗੋਲੀ ਲੱਗੀ ਸੀ। ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਜ਼ਖ਼ਮੀ ਹੋਏ ਪਾਵਨ ਸਰੂਪ ਨੂੰ ਸੰਗਤ ਦਰਸ਼ਨਾਂ ਲਈ ਸੁਸ਼ੋਭਿਤ ਕਰਨ ਦਾ ਫੈਸਲਾ ਕੀਤਾ ਸੀ, ਜਿਸ ਅਨੁਸਾਰ ਪਾਵਨ ਸਰੂਪ ਸੁਭਾਇਮਾਨ ਕੀਤਾ ਗਿਆ ਹੈ। ਪਾਵਨ ਸਰੂਪ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਵਿਖੇ ਸੁਸ਼ੋਭਿਤ ਕਰਨ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਜੂਨ ੧੯੮੪ ਦੇ ਘੱਲੂਘਾਰੇ ਦੀ ਦਰਦਮਈ ਵਿੱਥਿਆ ਸਾਂਝੀ ਕਰਦਿਆਂ ਦੱਸਿਆ ਕਿ ਦੱਖਣੀ ਦਰਵਾਜ਼ੇ ਤੋਂ ਹੋਈ ਗੋਲੀਬਾਰੀ ਵਿਚ ਇਕ ਗੋਲੀ ਇਸ ਪਾਵਨ ਸਰੂਪ ਨੂੰ ਲੱਗੀ ਸੀ, ਜੋ ਗਉੜੀ ਰਾਗ ਅੰਦਰ ਸੁਭਾਇਮਾਨ ਸੁਖਮਨੀ ਸਾਹਿਬ ਦੀ ਬਾਣੀ ਤੱਕ ਪੁੱਜ ਗਈ ਸੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਜੂਨ ੧੯੮੪ ਦਾ ਫ਼ੌਜੀ ਹਮਲਾ ਸਿੱਖ ਕੌਮ ਲਈ ਗਹਿਰਾ ਜ਼ਖ਼ਮ ਹੈ, ਜਿਸ ਤੋਂ ਆਉਣ ਵਾਲੀਆਂ ਪੀੜ੍ਹੀਆਂ ਦਾ ਜਾਣੂ ਹੋਣਾ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਵੱਧ ਦੁਖ ਹੋਰ ਕੀ ਹੋ ਸਕਦਾ ਹੈ ਕਿ ਆਪਣੇ ਹੀ ਦੇਸ਼ ਦੀ ਕਾਂਗਰਸ ਸਰਕਾਰ ਨੇ ਆਪਣੇ ਲੋਕਾਂ 'ਤੇ ਫ਼ੌਜ ਚਾੜ੍ਹ ਦਿੱਤੀ। ਕੌਮ ੩੭ ਸਾਲਾਂ ਤੋਂ ਇਹ ਦਰਦ ਹੰਢਾਉਂਦੀ ਆ ਰਹੀ ਹੈ ਅਤੇ ਸਿੱਖ ਭਾਵਨਾਵਾਂ ਨੂੰ ਵੇਖਦਿਆਂ ਇਸ ਘੱਲੂਘਾਰੇ ਦੀਆਂ ਨਿਸ਼ਾਨੀਆਂ ਸੰਗਤ ਨੂੰ ਦਿਖਾਉਣ ਲਈ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਘੱਲੂਘਾਰੇ ਸਮੇਂ ਜ਼ਖ਼ਮੀ ਹੋਏ ਪਾਵਨ ਸਰੂਪ ਨੂੰ ੫ ਜੂਨ ਤੱਕ ਸੰਗਤ ਦੇ ਦਰਸ਼ਨਾਂ ਲਈ ਰੱਖਿਆ ਜਾਵੇਗਾ ਅਤੇ ੬ ਜੂਨ ਦੇ ਸ਼ਹੀਦੀ ਸਮਾਗਮ ਮਗਰੋਂ ਫਿਰ ਵਿਚਾਰ ਕੀਤਾ ਜਾਵੇਗਾ। ਉਨ੍ਹਾਂ ਇਹ ਵੀ ਦੱਸਿਆ ਕਿ ਜਲਦ ਹੀ ਗੋਲੀਆਂ ਨਾਲ ਵਿੰਨ੍ਹੇ ਗਏ ਸੁਨਹਿਰੀ ਪੱਤਰੇ ਵੀ ਸੰਗਤ ਸਾਹਮਣੇ ਰੱਖੇ ਜਾਣਗੇ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ ਨੇ ਸੰਗਤ ਨੂੰ ਜ਼ਖ਼ਮੀ ਪਾਵਨ ਸਰੂਪ ਦੀ ਕੀਤੀ ਗਈ ਸੇਵਾ ਸਬੰਧੀ ਜਾਣਕਾਰੀ ਦਿੱਤੀ ਅਤੇ ਗੋਲੀ ਨਾਲ ਪ੍ਰਭਾਵਿਤ ਹੋਏ ਅੰਗਾਂ ਬਾਰੇ ਦੱਸਿਆ। ਉਨ੍ਹਾਂ ਦੱਸਿਆ ਕਿ ਪਾਵਨ ਸਰੂਪ ਦੀ ਜਿਲਦ ਤੋਂ ਲੈ ਕੇ ਗੁਰਬਾਣੀ ਦੀ ਸ਼ੁਰੂਆਤ ਤੱਕ ਗੋਲੀ ਦੇ ਨਿਸ਼ਾਨ ਨੂੰ ਉਸੇ ਤਰ੍ਹਾਂ ਹੀ ਰੱਖਿਆ ਗਿਆ ਹੈ।

ਇਸ ਦੌਰਾਨ ਵੱਡੀ ਗਿਣਤੀ ਵਿਚ ਸੰਗਤਾਂ ਨੇ ਜ਼ਖ਼ਮੀ ਪਾਵਨ ਸਰੂਪ ਦੇ ਭਾਵੁਕ ਮਨ ਨਾਲ ਦਰਸ਼ਨ

ਕੀਤੇ। ਸ਼੍ਰੋਮਣੀ ਕਮੇਟੀ ਵੱਲੋਂ ਦੇਸ਼-ਵਿਦੇਸ਼ ਦੀ ਸੰਗਤ ਲਈ ਸਿੱਧੇ ਪ੍ਰਸਾਰਣ ਦਾ ਪ੍ਰਬੰਧ ਕਰਨ ਦੇ ਨਾਲ-ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਨਜ਼ਦੀਕ ਵੱਡ-ਆਕਾਰੀ ਸਕਰੀਨਾਂ ਵੀ ਲਗਾਈਆਂ ਗਈਆਂ ਸਨ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ, ਸ. ਸੁਖਵਰਸ਼ ਸਿੰਘ ਪੰਨੂ, ਭਾਈ ਅਜਾਇਬ ਸਿੰਘ ਅਭਿਆਸੀ, ਬੀਬੀ ਰਣਜੀਤ ਕੌਰ ਦਿੱਲੀ, ਭਾਈ ਮਲਕੀਤ ਸਿੰਘ ਵਧੀਕ ਹੈੱਡ ਗ੍ਰੰਥੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਸ. ਸਿਮਰਜੀਤ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਲੱਖਣ ਸਿੰਘ ਭੰਗਾਲੀ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਨਿਰਵੈਲ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਸੁਖਬੀਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਦੇ ਸਕੱਤਰ ਸ. ਗੁਰਮੀਤ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਨਰਿੰਦਰ ਸਿੰਘ, ਸ. ਸਤਨਾਮ ਸਿੰਘ, ਸ. ਹਰਪ੍ਰੀਤ ਸਿੰਘ, ਸ. ਜਗਤਾਰ ਸਿੰਘ ਸ਼ਹੂਰਾ, ਸ. ਨਿਸ਼ਾਨ ਸਿੰਘ, ਸ. ਕੰਵਰਚੜ੍ਹਤ ਸਿੰਘ ਗਿੱਲ, ਸ. ਜਸਪਾਲ ਸਿੰਘ ਢੱਡੇ, ਭਾਈ ਜਸਵਿੰਦਰ ਸਿੰਘ ਸ਼ਹੂਰ, ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਜਗਦੇਵ ਸਿੰਘ ਆਦਿ ਹਾਜ਼ਰ ਸਨ। ੩ ਜੂਨ

# ਕੈਨੇਡਾ ਦੀ ਸੰਗਤ ਵੱਲੋਂ ਸ਼੍ਰੋਮਣੀ ਕਮੇਟੀ ਨੂੰ 12 ਵੈਂਟੀਲੇਟਰ ਭੇਟ

## ਬੀਬੀ ਜਗੀਰ ਕੌਰ ਨੇ ਸਹਿਯੋਗ ਲਈ ਕੈਨੇਡਾ ਦੀਆਂ ਸੰਗਤਾਂ ਦਾ ਕੀਤਾ ਧੰਨਵਾਦ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੋਰੋਨਾ ਮਹਾਂਮਾਰੀ ਦੌਰਾਨ ਨਿਭਾਈਆਂ ਜਾ ਰਹੀਆਂ ਸੇਵਾਵਾਂ ਵਿਚ ਸਹਿਯੋਗੀ ਬਣਦਿਆਂ ਕੈਨੇਡਾ ਦੀਆਂ ਸੰਗਤਾਂ ਵੱਲੋਂ ੧੨ ਵੈਂਟੀਲੇਟਰ ਸ਼੍ਰੋਮਣੀ ਕਮੇਟੀ ਨੂੰ ਭੇਟ ਕੀਤੇ ਗਏ ਹਨ। ਇਹ ਵੈਂਟੀਲੇਟਰ ਇੰਗਲੈਂਡ ਦੇ ਐਮ.ਪੀ. ਸ. ਤਨਮਨਜੀਤ ਸਿੰਘ ਢੇਸੀ ਤੇ ਅਕਾਲੀ ਆਗੂ ਸ. ਸਿਕੰਦਰ ਸਿੰਘ ਮਲੂਕਾ ਦੀ ਪ੍ਰੇਰਨਾ ਨਾਲ ਕੈਨੇਡਾ ਨਿਵਾਸੀ ਸ. ਗਿਆਨ ਸਿੰਘ, ਸ. ਹਰਦੀਪ ਸਿੰਘ, ਸ. ਸਤਵੰਤ ਸਿੰਘ, ਸ. ਪ੍ਰਦੀਪ ਸਿੰਘ ਤੇ ਸ. ਸੁਖਜੀਵਨ ਸਿੰਘ ਨੇ ਸੰਗਤਾਂ ਦੇ ਸਹਿਯੋਗ ਨਾਲ ਭੇਜੇ ਹਨ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਵੈਂਟੀਲੇਟਰ ਪ੍ਰਾਪਤ ਕਰਨ ਮੌਕੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਗੁਰੂ ਸਾਹਿਬਾਨ ਵੱਲੋਂ ਬਖਸ਼ੇ ਸਿਧਾਂਤਾਂ ਅਨੁਸਾਰ ਹਮੇਸ਼ਾਂ ਹੀ ਮਨੁੱਖਤਾ ਦੀ ਸੇਵਾ ਲਈ ਤਤਪਰ ਰਹੀ ਹੈ। ਉਨ੍ਹਾਂ ਕਿਹਾ ਕਿ ਮੌਜੂਦਾ ਕੋਰੋਨਾ ਮਹਾਂਮਾਰੀ ਦੌਰਾਨ ਵੀ ਸੰਸਥਾ ਨੇ ਵੱਡੀਆਂ ਸੇਵਾਵਾਂ ਨਿਭਾਈਆਂ ਹਨ, ਜਿਸ ਤਹਿਤ ਬਿਮਾਰੀ ਤੋਂ ਬਚਾਅ ਲਈ ਫਰੀ ਵੈਕਸੀਨੇਸ਼ਨ ਕਰਨ ਦੇ ਨਾਲ-ਨਾਲ ਕੋਰੋਨਾ ਮਰੀਜ਼ਾਂ ਦੇ ਇਲਾਜ਼ ਲਈ ਕੋਵਿਡ ਕੇਅਰ ਕੇਂਦਰ ਸਥਾਪਤ ਕੀਤੇ ਗਏ ਹਨ। ਸ਼੍ਰੋਮਣੀ ਕਮੇਟੀ ਵੱਲੋਂ ੧੦ ਕੋਰੋਨਾ ਕੇਅਰ ਕੇਂਦਰ ਸਥਾਪਤ ਕਰਨ ਦੇ ਨਾਲ ਫਰੀ ਵੈਕਸੀਨੇਸ਼ਨ ਲਈ ਕੈਂਪ ਵੀ ਲਗਾਏ ਜਾ ਰਹੇ ਹਨ। ਪਹਿਲਾਂ ਕੈਂਪ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਲਗਾਇਆ ਗਿਆ ਸੀ, ਜਿਸ ਵਿਚ ਇੱਕ ਹਜ਼ਾਰ ਦੇ ਕਰੀਬ ਵੈਕਸੀਨੇਸ਼ਨ ਕੀਤੀ ਗਈ। ਦੂਜਾ ਕੈਂਪ ੪ ਜੂਨ ਤੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਵਿਖੇ ਲਗਾਇਆ ਗਿਆ ਹੈ ਅਤੇ ੯ ਜੂਨ ਨੂੰ ਤੀਸਰਾ ਕੈਂਪ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਲਗਾਇਆ ਜਾਵੇਗਾ। ਉਨ੍ਹਾਂ

ਕਿਹਾ ਕਿ ਇਨ੍ਹਾਂ ਸੇਵਾਵਾਂ ਵਿਚ ਸੰਗਤਾਂ ਦਾ ਵੱਡਾ ਸਹਿਯੋਗ ਰਿਹਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਬਹੁਤ ਸਾਰੇ ਮਰੀਜ਼ਾਂ ਨੂੰ ਵੈਂਟੀਲੇਟਰ ਦੀ ਲੋੜ ਪੈਂਦੀ ਹੈ, ਜਿਸ ਦੀ ਤਿਆਰੀ ਲਈ ਉਨ੍ਹਾਂ ਨੇ ਸੰਗਤਾਂ ਨੂੰ ਵੈਂਟੀਲੇਟਰ ਭੇਜਣ ਦੀ ਅਪੀਲ ਕੀਤੀ ਸੀ, ਜਿਸ ਦੇ ਤਹਿਤ ਸੰਗਤਾਂ ਨੇ ਸ਼੍ਰੋਮਣੀ ਕਮੇਟੀ ਦੇ ਕਾਰਜਾਂ ਦੀ ਸ਼ਲਾਘਾ ਕਰਦਿਆਂ ਇਨ੍ਹਾਂ ਸੇਵਾਵਾਂ ਵਿਚ ਹਿੱਸਾ ਪਾਇਆ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ ਦੇ ਸਪੁੱਤਰ ਵੱਲੋਂ ਵੀ ਇੱਕ ਵੈਂਟੀਲੇਟਰ ਭੇਜਿਆ ਜਾ ਰਿਹਾ ਹੈ। ਉਨ੍ਹਾਂ ਕੈਨੇਡਾ ਦੀਆਂ ਸੰਗਤਾਂ ਦਾ ਸਹਿਯੋਗ ਲਈ ਧੰਨਵਾਦ ਕੀਤਾ। ਬੀਬੀ ਜਗੀਰ ਕੌਰ ਨੇ ਇਹ ਵੈਂਟੀਲੇਟਰ ਮਰੀਜ਼ਾਂ ਦੇ ਇਲਾਜ਼ ਲਈ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਨੂੰ ਸੌਂਪ ਦਿੱਤੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਮਲਕੀਤ ਸਿੰਘ ਕਾਉਣੀ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਮੈਂਬਰ ਸ. ਗੁਰਚਰਨ ਸਿੰਘ ਗਰੇਵਾਲ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਸੁਖਮਿੰਦਰ ਸਿੰਘ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਸ. ਸਿਮਰਜੀਤ ਸਿੰਘ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਡੀਨ ਡਾ. ਏ.ਪੀ. ਸਿੰਘ, ਡਾਇਰੈਕਟਰ ਪ੍ਰਿੰਸੀਪਲ ਡਾ. ਮਨਜੀਤ ਸਿੰਘ ਉਪਲ, ਡਾ. ਬਲਜੀਤ ਸਿੰਘ, ਡਾ. ਪੰਕਜ ਸ਼ਰਮਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ. ਡਾ. ਅਮਰੀਕ ਸਿੰਘ ਤੇ ਡਾ. ਸੁਖਬੀਰ ਸਿੰਘ ਤੇ ਹੋਰ ਹਾਜ਼ਰ ਸਨ। ੫ ਜੂਨ

# ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜੂਨ 1984 ਦੇ ਸ਼ਹੀਦਾਂ ਦੀ ਯਾਦ ਵਿਚ ਹੋਇਆ ਸ਼ਹੀਦੀ ਸਮਾਗਮ

## ਘੱਲੂਘਾਰੇ ਦੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਸ਼ਹੀਦੀ ਸਮਾਗਮ ਮੌਕੇ ਕੀਤਾ ਗਿਆ ਸਨਮਾਨਿਤ

ਅੰਮ੍ਰਿਤਸਰ– ਜੂਨ ੧੯੮੪ ਵਿਚ ਭਾਰਤ ਦੀ ਕਾਂਗਰਸ ਸਰਕਾਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਬਾਬਾ ਠਾਰਾ ਸਿੰਘ ਤੇ ਜਨਰਲ ਸ਼ੁਬੇਗ ਸਿੰਘ ਸਮੇਤ ਹੋਰ ਸ਼ਹੀਦਾਂ ਦੀ ਯਾਦ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਾਲਾਨਾ ਸ਼ਹੀਦੀ ਸਮਾਗਮ ਕਰਵਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਵਾਏ ਗਏ ਇਸ ਸਮਾਗਮ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ ਅਤੇ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਸਮਾਗਮ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ, ਦਲ ਬਾਬਾ ਬਿਧੀ ਚੰਦ ਸੰਪ੍ਰਦਾ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖ਼ਾਲਸਾ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜ਼ਰੀ ਭਰੀ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਕੌਮ ਨੂੰ ਸੰਬੋਧਨ ਹੁੰਦਿਆਂ ਆਪਸੀ ਵਿਤਕਰੇ ਅਤੇ ਮਤਭੇਦ ਭੁਲਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਇਕਜੁਟ ਹੋਣ ਦਾ ਸੱਦਾ ਦਿੱਤਾ। ਉਨ੍ਹਾਂ ਨੇ ਕਿਹਾ ਕਿ ਜੂਨ ੧੯੮੪ ਵਿਚ ਭਾਰਤ ਦੀ ਕਾਂਗਰਸ ਸਰਕਾਰ ਵੱਲੋਂ ਮਾਨਵਤਾ ਦੇ ਰੂਹਾਨੀ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕਰਵਾਇਆ ਗਿਆ ਫ਼ੌਜੀ ਹਮਲਾ ਉਹ ਨਾਸੂਰ ਹੈ, ਜੋ ਹਰ ਸਾਲ ਰਿਸਦਾ ਹੈ। ਇਸ ਘੱਲੂਘਾਰੇ ਨੂੰ ਸਿੱਖ ਕੌਮ ਕਦੇ ਨਹੀਂ ਭੁੱਲ ਸਕਦੀ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਇਹ ਪੀੜਾ ਅਸਹਿ ਹੈ, ਪਰੰਤੂ ਇਸ ਨੂੰ ਕੌਮੀ ਸ਼ਕਤੀ ਲਈ ਵਰਤਣਾ ਜ਼ਰੂਰੀ ਹੈ। ਸਿੱਖ ਕੌਮ ਦੀਆਂ ਸੰਸਥਾਵਾਂ ਅਤੇ ਜਥੇਬੰਦੀਆਂ ਕੌਮ ਦੀ ਤਾਕਤ ਹਨ ਅਤੇ ਕੌਮ ਦੇ ਬਾਸ਼ਿੰਦਿਆਂ ਦਾ ਫ਼ਰਜ਼ ਹੈ ਕਿ ਇਨ੍ਹਾਂ ਨੂੰ ਕਮਜ਼ੋਰ ਨਾ ਹੋਣ ਦਿੱਤਾ ਜਾਵੇ। ਉਨ੍ਹਾਂ ਕਿਹਾ ਕਿ ਸਿੱਖ ਕੌਮ ਸਦਾ ਚੜ੍ਹਦੀ ਕਲਾ ਵਿਚ ਰਹੀ ਹੈ ਅਤੇ ਭਵਿੱਖ ਵਿਚ ਵੀ ਰਹੇਗੀ। ਅੱਜ ਵੀ ਜਦੋਂ ਕਿਧਰੇ ਸਿੱਖਾਂ 'ਤੇ ਕੋਈ ਹਮਲਾ ਹੁੰਦਾ ਹੈ ਤਾਂ ਪੂਰੀ ਕੌਮ ਸੁਚੇਤ ਰੂਪ ਵਿਚ ਉਸ ਦੇ ਨਾਲ ਖੜ੍ਹਦੀ ਹੈ। ਪਾਰਲੀਮੈਂਟਾਂ ਵਿਚ ਅਤੇ ਅੰਬੈਸੀਆਂ ਦੇ ਸਾਹਮਣੇ ਅਜਿਹੇ ਮਾਮਲਿਆਂ ਨੂੰ ਲੈ ਕੇ ਸਿੱਖਾਂ ਵੱਲੋਂ ਕੀਤੇ ਜਾਂਦੇ ਵਿਰੋਧ ਪ੍ਰਦਰਸ਼ਨ ਸਿੱਖ ਕੌਮ ਦੀ ਚੜ੍ਹਦੀ ਕਲਾ ਦਾ ਸਬੂਤ ਹਨ। ਇਹ ਸ਼ਕਤੀ ਸਿੱਖ ਕੌਮ ਨੇ ਆਪਣੇ ਗੁਰੂ ਸਾਹਿਬਾਨ ਅਤੇ ਸ਼ਹੀਦਾਂ ਤੋਂ ਪ੍ਰਾਪਤ ਕੀਤੀ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਆਖਿਆ ਕਿ ਜੂਨ ਚੌਰਾਸੀ ਦੇ ਫ਼ੌਜੀ ਹਮਲੇ ਨੂੰ ਸਿੱਖ ਨਸਲਕੁਸ਼ੀ ਐਲਾਨ ਕਰਨ ਬਾਰੇ ਕਈ ਈ-ਮੇਲਾਂ ਪੁੱਜੀਆਂ ਹਨ, ਪਰੰਤੂ ਇਸ ਨੂੰ ਸਿੱਖ ਕੌਮ ਘੱਲੂਘਾਰਾ ਪ੍ਰਵਾਨ ਕਰ ਚੁੱਕੀ ਹੈ ਕਿਉਂਕਿ ਇਸ ਦੌਰਾਨ ਹਮਲਾਵਰ ਫ਼ੌਜ ਦਾ ਸਿੱਖ ਸੂਰਮਿਆਂ ਨੇ ਮੂੰਹ ਤੋੜ ਜਵਾਬ ਦਿੱਤਾ ਸੀ। ਉਨ੍ਹਾਂ ਇਹ ਵੀ ਕਿਹਾ ਕਿ ਸਿੱਖ ਕੌਮ ਇਸ ਘੱਲੂਘਾਰੇ ਨੂੰ ਸਾਕਾ ਨੀਲਾ ਤਾਰਾ ਕਹਿਣ ਤੋਂ ਵੀ ਗੁਰੇਜ਼ ਕਰੇ।

ਸ਼ਹੀਦੀ ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਕਿਹਾ ਕਿ ਜੂਨ ਚੌਰਾਸੀ ਵਿਚ ਭਾਰਤ ਦੀ ਕਾਂਗਰਸ ਸਰਕਾਰ ਵੱਲੋਂ ਬੇਦੋਸ਼ੀਆਂ ਸੰਗਤਾਂ 'ਤੇ ਤੋਪਾਂ ਅਤੇ ਟੈਂਕਾਂ ਨਾਲ ਕੀਤਾ ਗਿਆ ਹਮਲਾ ਕਰਨਾ ਰਹਿੰਦੀ ਦੁਨੀਆਂ ਤੱਕ ਯਾਦ ਰਹੇਗਾ। ਉਨ੍ਹਾਂ ਕਿਹਾ ਕਿ ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹੀ ਹਮਲਾ ਨਹੀਂ ਕੀਤਾ, ਸਗੋਂ ਸਰਕਾਰ ਨੇ ੩੭ ਗੁਰਦੁਆਰਿਆਂ ਨੂੰ ਨਿਸ਼ਾਨਾ ਬਣਾਇਆ।

ਇਸ ਮੌਕੇ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਪੁੱਤਰ ਭਾਈ ਈਸ਼ਰ ਸਿੰਘ, ਸ਼ਹੀਦ ਭਾਈ ਅਮਰੀਕ ਸਿੰਘ ਦੀ ਸਪੁੱਤਰੀ ਬੀਬੀ ਸਤਵੰਤ ਕੌਰ, ਭਰਾ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ਼ਹੀਦ ਭਾਈ ਨਛੱਤਰ ਸਿੰਘ ਭਲਵਾਨ ਦੇ ਸਪੁੱਤਰ ਭਾਈ ਭੁਪਿੰਦਰ ਸਿੰਘ ਭਲਵਾਨ ਸਮੇਤ ਹੋਰ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਪੁੱਜੀਆਂ ਪੰਥਕ ਸ਼ਖ਼ਸੀਅਤਾਂ ਨੂੰ ਵੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸਿਰੋਪਾਓ ਦੇ ਕੇ ਨਿਵਾਜਿਆ।

ਸਮਾਗਮ ਦੌਰਾਨ ਸ੍ਰੀ ਅਕਾਲ ਤਖਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਭਾਈ ਮਲਕੀਤ ਸਿੰਘ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੋਹੜਾ, ਸ. ਭੁਪਿੰਦਰ ਸਿੰਘ

ਭਲਵਾਨ, ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਕੁਲਦੀਪ ਸਿੰਘ ਤੇੜਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਅਮਰਬੀਰ ਸਿੰਘ ਢੋਟ, ਸ. ਕੰਵਰਚੜ੍ਹਤ ਸਿੰਘ ਗਿੱਲ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਸ. ਸਿਮਰਨਜੀਤ ਸਿੰਘ ਮਾਨ, ਸ. ਜਸਕਰਨ ਸਿੰਘ ਕਾਹਨ ਸਿੰਘ ਵਾਲਾ, ਸ. ਨਰਾਇਣ ਸਿੰਘ ਚੌੜਾ, ਸ. ਕੰਵਰਪਾਲ ਸਿੰਘ, ਸ. ਈਮਾਨ ਸਿੰਘ ਮਾਨ, ਸ. ਗੁਰਦੀਪ ਸਿੰਘ ਬਠਿੰਡਾ, ਭਾਈ ਜਸਬੀਰ ਸਿੰਘ ਘੁੰਮਣ, ਭਾਈ ਮੋਹਕਮ ਸਿੰਘ, ਭਾਈ ਹਰਪਾਲ ਸਿੰਘ ਚੀਮਾ, ਸ. ਸਤਨਾਮ ਸਿੰਘ ਮਾਨਾਵਾਂ ਆਦਿ ਮੌਜੂਦ ਸਨ। ੬ ਜੂਨ

# ਜੂਨ 1984 ਦੇ ਘੱਲੂਘਾਰੇ ਦੇ ਸ਼ਹੀਦ ਸਿੱਖ ਕੌਮ ਦਾ ਸਰਮਾਇਆ-ਬੀਬੀ ਜਗੀਰ ਕੌਰ

## ਸ਼੍ਰੋਮਣੀ ਕਮੇਟੀ ਕੋਰੋਨਾ ਤੇ ਕਿਸਾਨੀ ਸੰਘਰਸ਼ 'ਚ ਚਲਾਣਾ ਕਰਨ ਵਾਲਿਆਂ ਦੇ ਬੱਚਿਆਂ ਨੂੰ ਦੇਵੇਗੀ ਮੁਫ਼ਤ ਸਿੱਖਿਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਜੂਨ ੧੯੮੪ ਦੇ ਘੱਲੂਘਾਰੇ ਮੌਕੇ ਸ਼ਹੀਦ ਹੋਏ ਸਿੰਘ, ਸਿੰਘਣੀਆਂ ਅਤੇ ਬੱਚੇ ਸਿੱਖ ਕੌਮ ਦਾ ਸਰਮਾਇਆ ਹਨ, ਜਿਨ੍ਹਾਂ ਨੇ ਕੌਮੀ ਜਜ਼ਬੇ ਦੀ ਰੌਸ਼ਨੀ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਨੂੰ ਬਹਾਲ ਰੱਖਣ ਲਈ ਆਪਣੀਆਂ ਸ਼ਹਾਦਤਾਂ ਦਿੱਤੀਆਂ। ਘੱਲੂਘਾਰੇ ਦੇ ਸ਼ਹੀਦਾਂ ਦੀ ਸਾਲਾਨਾ ਯਾਦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕਰਵਾਏ ਗਏ ਸ਼ਹੀਦੀ ਸਮਾਗਮ ਮਗਰੋਂ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਆਖਿਆ ਕਿ ਗੁਰਦੁਆਰਾ ਸਾਹਿਬਾਨ ਸਿੱਖਾਂ ਲਈ ਭਗਤੀ ਅਤੇ ਸ਼ਕਤੀ ਦਾ ਸੋਮਾ ਹਨ, ਪਰੰਤੂ ਦੁੱਖ ਦੀ ਗੱਲ ਹੈ ਕਿ ਜੂਨ ਚੌਰਾਸੀ 'ਚ ਸਮੇਂ ਦੀ ਕਾਂਗਰਸ ਹਕੂਮਤ ਨੇ ਸ੍ਰੀ ਦਰਬਾਰ ਸਾਹਿਬ ਸਮੇਤ ੩੭ ਗੁਰਦੁਆਰਿਆਂ ਨੂੰ ਆਪਣਾ ਨਿਸ਼ਾਨਾ ਬਣਾ ਕੇ ਸਿੱਖ ਜਗਤ ਨੂੰ ਮਾਨਸਿਕ ਤੌਰ 'ਤੇ ਅਸਹਿ ਅਤੇ ਅਕਹਿ ਜ਼ਖ਼ਮ ਦਿੱਤੇ। ਉਨ੍ਹਾਂ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਘੱਲੂਘਾਰਾ ਦਿਵਸ ਮੌਕੇ ਪੁੱਜੀਆਂ ਸੰਗਤਾਂ ਅਤੇ ਜਥੇਬੰਦੀਆਂ ਦੇ ਨੁਮਾਇੰਦਿਆਂ ਦਾ ਧੰਨਵਾਦ ਕੀਤਾ ਅਤੇ ਕੌਮ ਨੂੰ ਆਪਣੇ ਇਤਿਹਾਸ ਅਤੇ ਵਿਰਸੇ ਦੀ ਸੇਧ ਵਿਚ ਕੌਮੀ ਕਾਰਜਾਂ ਵਿਚ ਸਹਿਯੋਗੀ ਬਣਨ ਲਈ ਕਿਹਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਚੌਰਾਸੀ ਦੇ ਸ਼ਹੀਦਾਂ ਦੀ ਯਾਦ ਵਿਚ ਬਣਾਈ ਜਾਣ ਵਾਲੀ ਗੈਲਰੀ ਦਾ ਕੰਮ ਜਲਦ ਮੁਕੰਮਲ ਕੀਤਾ ਜਾਵੇਗਾ ਅਤੇ ਘੱਲੂਘਾਰੇ ਦੀਆਂ ਨਿਸ਼ਾਨੀਆਂ ਨੂੰ ਸੰਗਤ ਸਨਮੁਖ ਕਰਨ ਲਈ ਵੀ ਵਿਉਂਤਬੰਦੀ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਿ ਗੋਲੀ ਲੱਗੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਸੰਗਤ ਦੀ ਮੰਗ ਅਨੁਸਾਰ ਸਮੇਂ-ਸਮੇਂ ਕਰਵਾਏ ਜਾਂਦੇ ਰਹਿਣਗੇ। ਇਸ ਸਵਾਲ ਦੇ ਜਵਾਬ ਵਿਚ ਬੀਬੀ ਜਗੀਰ ਕੌਰ ਨੇ ਆਖਿਆ ਕਿ ੧੯੮੪ ਦੇ ਫ਼ੌਜੀ ਹਮਲੇ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਛਾਪਿਆ ਗਿਆ ਵਾਈਟ ਪੇਪਰ ਮੁੜ ਪ੍ਰਕਾਸ਼ਤ ਕੀਤਾ ਜਾਵੇਗਾ, ਜਿਸ ਬਾਰੇ ਆਦੇਸ਼ ਦੇ ਦਿੱਤੇ ਗਏ ਹਨ।

ਇਸੇ ਦੌਰਾਨ ਬੀਬੀ ਜਗੀਰ ਕੌਰ ਨੇ ਕੋਰੋਨਾ ਮਹਾਂਮਾਰੀ 'ਚ ਜਾਨਾਂ ਗਵਾ ਚੁੱਕੇ ਲੋਕਾਂ ਦੇ ਬੱਚਿਆਂ

ਦੀ ਮੱਦਦ ਲਈ ਅਹਿਮ ਐਲਾਨ ਕਰਦਿਆਂ ਕਿਹਾ ਕਿ ਜਿਹੜੇ ਲੋਕ ਕੋਰੋਨਾ ਕਾਰਨ ਸੰਸਾਰ ਤੋਂ ਚਲੇ ਗਏ ਹਨ, ਉਨ੍ਹਾਂ ਦੇ ਬੱਚਿਆਂ ਦੀ ਵਿੱਦਿਆ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਇਸ ਮਹਾਂਮਾਰੀ ਦੌਰਾਨ ਬਹੁਤ ਸਾਰੇ ਅਜਿਹੇ ਲੋਕ ਵੀ ਸੰਸਾਰ ਤੋਂ ਤੁਰ ਗਏ ਹਨ, ਜਿਨ੍ਹਾਂ ਦੇ ਕਮਾਈ ਦੇ ਸਾਧਨ ਸੀਮਤ ਸਨ। ਅਜਿਹੇ ਪਰਿਵਾਰਾਂ ਦੇ ਬੱਚਿਆਂ ਨੂੰ ਸ਼੍ਰੋਮਣੀ ਕਮੇਟੀ ਦੇ ਸਕੂਲਾਂ ਕਾਲਜਾਂ ਵਿਚ ਮੁਫ਼ਤ ਵਿਦਿਆ ਦਿੱਤੀ ਜਾਵੇਗੀ, ਤਾਂ ਜੋ ਉਹ ਭਵਿੱਖ ਵਿਚ ਸਵੈ-ਨਿਰਭਰ ਹੋ ਸਕਣ। ਉਨ੍ਹਾਂ ਕਿਹਾ ਕਿ ਇਸੇ ਤਰ੍ਹਾਂ ਕਿਸਾਨ ਸੰਘਰਸ਼ ਦੌਰਾਨ ਚਲਾਣਾ ਕਰਨ ਵਾਲੇ ਕਿਸਾਨਾਂ ਦੇ ਬੱਚਿਆਂ ਨੂੰ ਵੀ ਸ਼੍ਰੋਮਣੀ ਕਮੇਟੀ ਵੱਲੋਂ ਮੁਫ਼ਤ ਪੜ੍ਹਾਇਆ ਜਾਵੇਗਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਨੇ ਚਲਾਣਾ ਕਰਨ ਵਾਲੇ ਕਿਸਾਨਾਂ ਦੇ ਪਰਿਵਾਰਾਂ ਨੂੰ ਇਕ-ਇਕ ਲੱਖ ਰੁਪਏ ਦੀ ਸਹਾਇਤਾ ਵੀ ਦਿੱਤੀ ਹੈ। ਉਨ੍ਹਾਂ ਜੂਨ ਚੌਰਾਸੀ ਦੌਰਾਨ ਬੈਰਕਾਂ ਛੱਡਣ ਵਾਲੇ ਧਰਮੀ ਫ਼ੌਜੀਆਂ ਬਾਰੇ ਗੱਲ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਨ੍ਹਾਂ ਨੂੰ ਸਹਾਇਤਾ ਦਿੱਤੀ ਗਈ ਹੈ ਅਤੇ ਜੇਕਰ ਕੋਈ ਧਰਮੀ ਫ਼ੌਜੀ ਸਹਾਇਤਾ ਤੋਂ ਰਹਿ ਗਿਆ ਹੈ, ਤਾਂ ਉਹ ਸ਼੍ਰੋਮਣੀ ਕਮੇਟੀ ਨਾਲ ਸੰਪਰਕ ਕਰੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਸ. ਸੁਖਬੀਰ ਸਿੰਘ ਆਦਿ ਮੌਜੂਦ ਸਨ।

੬ ਜੂਨ

# ਬੀਬੀ ਜਗੀਰ ਕੌਰ ਨੇ ਪ੍ਰਿੰਸੀਪਲ ਹਰਭਜਨ ਸਿੰਘ ਦੇ ਅਕਾਲ ਚਲਾਣਾ ਕਰ ਜਾਣ 'ਤੇ ਪ੍ਰਗਟਾਇਆ ਅਫ਼ਸੋਸ

ਅੰਮ੍ਰਿਤਸਰ- ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੇ ਚੇਅਰਮੈਨ ਪ੍ਰਿੰਸੀਪਲ ਹਰਭਜਨ ਸਿੰਘ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਪ੍ਰਿੰਸੀਪਲ ਹਰਭਜਨ ਸਿੰਘ ਨੇ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਅਹਿਮ ਯੋਗਦਾਨ ਪਾਇਆ ਹੈ। ਉਨ੍ਹਾਂ ਆਪਣੀ ਜ਼ਿੰਦਗੀ ਦਾ ਹਰ ਪਲ ਪ੍ਰਚਾਰ ਦੇ ਲੇਖੇ ਲਗਾਉਂਦਿਆਂ ਸਿੱਖ ਇਤਿਹਾਸ ਤੇ ਗੁਰਬਾਣੀ ਦੇ ਸਿਧਾਂਤਾਂ ਨੂੰ ਸੰਗਤਾਂ ਤੱਕ ਪਹੁੰਚਾਉਣ ਦਾ ਕਾਰਜ ਕੀਤਾ ਅਤੇ ਬਹੁਤ ਸਾਰੇ ਨੌਜੁਆਨਾਂ ਨੂੰ ਸਿੱਖੀ ਦੀ ਖੁਸ਼ਬੂ ਦੇ ਕੇ ਪੰਥ ਪ੍ਰਸਤੀ ਦਾ ਪਾਠ ਪੜ੍ਹਾਇਆ। ਉਨ੍ਹਾਂ ਦੁਆਰਾ ਸਿੱਖ ਮਿਸ਼ਨਰੀ ਕਾਲਜ ਸ਼ੁਰੂ ਕਰ ਕੇ ਲੱਖਾਂ ਬੱਚਿਆਂ ਨੂੰ ਗੁਰਮਤਿ ਨਾਲ ਜੋੜਿਆ ਗਿਆ। ਸਰਲ ਢੰਗ ਨਾਲ ਸਿੱਖੀ ਬਾਰੇ ਜਾਣਕਾਰੀ ਦੇਣ ਦਾ ਉੱਦਮ ਕਰਕੇ ਪ੍ਰਿੰਸੀਪਲ ਹਰਭਜਨ ਸਿੰਘ ਨੇ ਸਿੱਖੀ ਪ੍ਰਚਾਰ ਲਈ ਵੱਡਾ ਵਰਗ ਤਿਆਰ ਕੀਤਾ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਪ੍ਰਿੰਸੀਪਲ ਹਰਭਜਨ ਸਿੰਘ ਦਾ ਅਕਾਲ ਚਲਾਣਾ ਪੰਥ ਲਈ ਨਾ ਪੂਰਾ ਹੋਣ ਵਾਲਾ ਘਾਟਾ ਹੈ। ਬੀਬੀ ਜਗੀਰ ਕੌਰ ਨੇ ਪ੍ਰਿੰਸੀਪਲ ਹਰਭਜਨ ਸਿੰਘ ਦੇ ਪਰਿਵਾਰਕ ਮੈਂਬਰਾਂ ਨਾਲ ਹਮਦਰਦੀ ਪ੍ਰਗਟ ਕਰਦਿਆਂ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਕਿ ਉਹ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬੱਲ ਦੇਣ।

੧੦ ਮਈ

■

# DAYS COMMEMORATING HISTORICAL EVENTS

## (16th June to 15th July)

| | | | |
|---|---|---|---|
| 17 June | | Kar Sewa of Sri Darbar Sahib's sarovar started. | (17-6-1923) |
| 18 June | (a) | According to Gurdawara Act. First election of Central Board was held | (18-6-1926) |
| | (b) | Convention of All Parties held at Chandigarh and demanded that Chandigarh should be returned to Punjab. | (18-6-1968) |
| 19 June | | Judicial court delivered its verdict of Gurdwara Bhai Pheru in favour of Sikhs. | (19-6-1931) |
| 22 June | | Sikh decided to boycott the Cabinet Mission. | (22-6-1946) |
| 26 June | | Painda Khan and Adina Begh attacked on Sri Anandpur Sahib. | (26-6-1700) |
| 27 June | | Sher-e-Punjab Maharaja Ranjit Singh passed away. | (27-6-1839) |
| 30 June | | House of Commons (USA) discussed on Sikh issues and 204 members supported Sikhs. | (30-6-1989) |
| 1 July | | Baba Gurditta ji and his one hundred fellows along with Himmat Chand Handuri fought in battle of Nangal Gujran against Pathan Chief of Ropar . | (1-7-1635) |
| 7 July | | S. Surjit Singh Barnala appeared at Sri Akal Takhat Sahib. | (7-7-1988) |
| 8 July | | Tara Singh from Moga brought Gurdwara Bill in Punjab Legislative Council. | (8-7-1925) |
| 9 July | (a) | Gurdwara Bill passed and became an Act. | (9-7-1925) |
| | (b) | Shiromani Akali Dal launched agitation agianst imposition of internal emergency by Indira Gandhi. | (9-7-1975) |
| 10 July | | The ban on slogan 'Punjabi Suba Zindabad' withdrawn. | (10-7-1955) |
| 12 July | | Master Tara Singh demanded referendum on the issue of Punjabi Suba. | (12-7-1961) |
| 15 July | (a) | Delegation of Khalsa Darbar met Gandhi at Lahore. Gandhi assured Sikhs that Congress will not accept any constitution that does not satisfy Sikhs. | (15-7-1934) |
| | (b) | Master Tara Singh demanding Sikh State gave logical reason that if Isreal can be created for 10% Jews then why not separate country can be created for Sikhs? | (15-7-1945) |

■

*In continuation with the last edition:*

# SIKHS AND SIKHISM

***-Sirdar Kapur Singh***

Sikhism and its apotheosis, the Khalsa, have merely a structural affinity and kinship of elan with the Communist Party of Lenin in so far as it is essential an organisation of committed elites for furthering the cause of social transformations, but in aims and content it is poles apart from communism, as it is irrevocably committed to social pluralism and freedom of conscience, tolerance, and recognition of the human individual as an end in himself, and not an expendable limb in the beehive society of communism. This aspect of the matter, Arnold Toynbee has failed to appreciate and point out in his great book.

Above all, Sikhism is irrevocably committed to the doctrine of the existence of God, the one Almightly God, as the beginning and the end of all, that is and that shall be, alawwal walakhir, as the Koran puts it.

Sikhs are an international community, about ten millions in numbers, mainly concentrated in the north-west of India, but found in most continents and countries of the globe: in India, Malaysia, Africa, Europe, South and North America including Canada, Vancouver being their first settlement in North America. There is a quip, current in European as well as in Asiatic countries to the effect that wherever life-exists and is sustainable on earth, the potato and the Sikhs are bound to reach there sooner or later.

Arnold Toynbee, in his latest, one of the latest books-not the latest, 'East to West', has observed to the effect that if the human race survives its follies at all-he is doubtful that it will survive-but he says that if it survives its follies at all, Sikhs shall surely be there as a vigorous, hardy and go-getting homo-sapiens on this planet.

Sikhs are universally admitted as excelling most other races of mankind in the basic activities of man: production of food, manipulation of tools and fighting. As agriculturalists, artisans and manual labourers they excel many other races and human groups and as soldiers they are inferior to no group in the history of the world, in bravery inspired by ethical considerations.

This religion of Sikhism was founded, as we know, by Sri Guru Nanak Dev ji, who was born in the year 1469 A.D. Guru, in Sikh terminology, means, a prophet

and a world-teacher, and Sikhism is a prophetic religion based on definitive revelation, like semitic religions of the west, and it, therefore, can be clearly constradistinguished from the eastern religions- Buddhism, Hinduism, Taoism, which have an anonymous mysticism as their source of validity. In this sense, understood this way, Sri Guru Nanak Dev ji is the first prophet born in India, as one who claims that the religion he preaches is a revealed therefore, conclude, and try to sum-up in few propositions that what I have been trying to convey here. .

(1) Sikhism is not a Hindu sect but a prophetic religion and a unique political society, guided and led by an Order of the elite Sikhs, the Khalsa, whose unshorn hair and turbans are merely an exteriorisation of their religious psyche, natural, spontaneous, evolutionary and authentic. This is the first proposition which I have tried to elucidate before you.

(2) The second proposition which I have tried to make out before you is that Sikhism enjoins a religion grounded in truth alone, a growing truth in the enlightened conscience of man and sternly translated into day-to-day living of individuals.

(3) The third proposition which I have tried to put before you, to demonstrate before you, is that the Sikhs are committed to help establishment of a world-society which is plural, non coercive, expansive and forward-looking motivated Godwards, in which there is maximum toleration, ever-growing affluence and minimum of mutually destructive ambition. And on the basis of this, I want to observe in the form of the fourth proposition that:

(4) The mosaic-pattern of Canadian society comes nearest to the Sikh ideal of a world-society, though the Canadian society is not, in every respect and in essence, its replica or prototype.

(5) And the last proposition which I now formulate in precise words is that, while, as Canadian citizens, the Sikhs may look forward to a hopeful and bright future, in India, their historical homeland, they now face the basic problem of their identity and existence, since the control of their own history has been snatched out of their hands and their historical potential has been submerged and throttled.

(6) And I add, that the Sikhs want to live, as all living things do: they do not want to die.

Thank you (Applause)



# SGPC NEWS

## 37th Martyrdom Ceremony held at Sri Akal Takht Sahib to commemorate martyrs of June 1984 Ghallughara

### Sikh Qaum need to sit together, by setting aside differences: Giani Harpreet Singh

Amritsar: The Sikh martyrs including Sant Jarnail Singh Khalsa Bhindranwale, Bhai Amrik Singh, Baba Tthara Singh, General Subeg Singh and others, who got martyred during the military attack by the Congress Government of India in June 1984 on Sri Akal Takht Sahib, were remembered during the annual 'Shaheedi Samagam' (Martyrdom Ceremony) held on June 6 at Sri Akal Takht Sahib.

The ceremony was held by the Shiromani Gurdwara Parbandhak Committee (SGPC), in which, after the bhog of Sri Akhand Path Sahib the ardas (prayer) was offered by Bhai Sultan Singh and head granthi of Sachkhand Sri Harmandar Sahib, Giani Jagtar Singh recited the holy hukamnama.

SGPC president Bibi Jagir Kaur, Jathedar Sri Akal Takht Sahib Giani Harpreet Singh, Jathedar Takht Sri Kesgarh Sahib Giani Raghbir Singh, additional head granthi Giani Jagtar Singh, Tarna Dal chief Baba Nihal Singh Harian Velan, Dal Baba Bidhi Chand Samprada chief Baba Avtar Singh Sursingh, Damdami Taksal chief Baba Harnam Singh Khalsa, and many prominent personalities were present.

On this occasion, Jathedar Sri Akal Takht Sahib Giani Harpreet Singh while addressing the Sikh 'Qaum' (community) appealed to sit together by setting aside the differences under the patronage of Sri Akal Takht Sahib.

"The Army attack on Sachkhand Sri Harmandar Sahib and Sri Akal Takht Sahib by the Congress Government of India in June 1984 is such a wound that oozes every year. The Sikh Qaum can never forget this Ghallughara", said Giani Harpreet Singh.

"The pain of the Sikhs is unbearable but it is important to use this as the community's power. The Sikh organisations and jathebandis are the strength of the

community and these should not be allowed to be weakened. Today, when the Sikhs are attacked anywhere; the entire community gets alerted and stands united with them. The opposition by Sikhs in front of Parliaments and assemblies on several issues is evidence of the high spirit of Sikhs. The Sikh community takes this strength from the Gurus and martyrs", said Jathedar Akal Takht Sahib.

While offering tributes to the martyrs, the head granthi Giani Jagtar Singh said, "In June 1984, the Congress government of India had attacked the innocent pilgrims with tanks and this attack will be remembered forever. At that time, apart from Sri Akal Takht Sahib and Sri Harmandar Sahib, the attack was also launched at 37 other gurdwaras."

On this occasion, the son of Sant Jarnail Singh Bhindranwale, Bhai Ishar Singh; daughter of martyr Bhai Amrik Singh, Bibi Satwant Kaur and his brother Bhai Manjit Singh Bhurakohna; son of Bhai Nachhatar Singh Bhalwan, Bhai Bhupinder Singh Bhalwan and family members of many others along with prominent personalities were honoured with Siropao (robe of honour) by the Sikh leaders.

On this occasion, head granthi of Sri Akal Takht Sahib Giani Gurmukh Singh, SGPC senior vice-president Surjit Singh Bhitewad, general secretary Bhagwant Singh Sialka, chief secretary Harjinder Singh Dhami, SGPC executive committee members Satwinder Singh Tohra, Bhupinder Singh Bhalwan, Ajmer Singh Khera, SGPC members, secretaries, employees and others were present. June 6

# Holy bir injured in June 1984 Ghallughara adorned for paying obeisance

## Sikh qaum suffering pain of Ghallughara since 37 years: Bibi Jagir Kaur

Amritsar: The holy bir of Sri Guru Granth Sahib which were injured after receiving a bullet-hit during June 1984 Ghallughara at Sachkhand Sri Harmandar Sahib, was adorned for paying obeisance for sangat (devotees) at Gurdwara Shaheed Ganj Baba Gurbakhsh Singh Ji near Sri Akal Takht Sahib on Thursday.

The bullet that got stuck in the holy bir has also been kept at the gurdwara so that the sangat have the glimpse of the same as well.

This holy bir was hit by a bullet 37 years ago in June 1984 during the military attack on Sri Akal Takht Sahib and Sachkhand Sri Harmandar Sahib by the Congress government of India.

On Wednesday, June 2, 2021, the executive committee of the Shiromani Gurdwara Parbandhak Committee had decided to adorn this injured holy bir for darshan (glimpse) to sangat, and accordingly this holy bir has been made public.

Head granthi of Sri Harmandar Sahib Giani Jagtar Singh while sharing the painful story of Ghallughara in June 1984, said, "A bullet had hit this holy saroop in the firing from the south entrance and it pierced till Sukhmani Sahib written in Gauri Raaga."

Speaking on the occasion, SGPC president Bibi Jagir Kaur said, "The military attack of June 1984 is a deep wound for the Sikh community and the coming generations should have its knowledge. What could be more tragic than the fact that the Congress government of our own country had deployed military on its own people? Sikh qaum has been suffering this pain for 37 years and it has been decided to show the sangat the relics related to this ghallughara in view of the Sikh sentiments."

"The holy saroop was injured during the ghallughara, would be kept for paying obeisance for sangat till June 5 and further discussion will be taken after Shaheedi Samagam (Martyrdom Ceremony) on June 6. Soon the gold-plates pierced with bullets would also be made public for the sangat", said Bibi Jagir Kaur.

On this occasion head granthi of Sri Akal Takht Sahib Giani Gurmukh Singh informed the sangat about the service rendered to the injured holy bir and the angs (holy pages of Guru Granth Sahib) affected by the bullet.

Giani Gurmukh Singh said, "From the cover of the holy saroop to the beginning of Gurbani the bullet mark has been kept intact."

During this time a large number of devotees visited to have a glimpse of the injured holy bir with an emotional mind.

Apart from arranging live broadcasts for the sangat from home and abroad, large screens were also set up near the Sri Akal Takht Sahib by the SGPC for the convenience of the sangat.

On this occasion Gurbani kirtan was performed by the hazuri ragi jathas of Sachkhand Sri Harmandar Sahib and prayers were offered by Bhai Sultan Singh.

On this occasion, SGPC senior vice-president Surjit Singh Bhitewad, general secretary Bhagwant Singh Sialka, member Bhai Rajinder Singh Mehta, Bhai Manjit Singh Bhurakohna, Surinder Singh Bhullewal Rathan, Sukhwarsh Singh Pannu, Bhai Ajaib Singh Abhayasi, Bibi Ranjit Kaur Delhi, Bhai Malkit Singh additional head granthi, secretary Mahinder Singh Ahli, additional secretaries Partap Singh,

Sukhminder Singh, assistant secretary Kulwinder Singh Ramdas, Sakatar Singh, Simarjeet Singh, Balwinder Singh Kahlwan, Sulakhan Singh Bhangali, Harjinder Singh Kaironwal, Gurmeet Singh Butter, Harjit Singh Lalu Ghuman, Nirvail Singh, manager Gurinder Singh Mathrewal, superintendent Malkit Singh Beharwal, OSD to SGPC president Dr Sukhbir Singh, secretary Sri Akal Takht Sahib Secretariat Gurmeet Singh, manager Sukhraj Singh and others were present. June 3

# 'Free Covid Vaccination Camp' inaugurated by SGPC at Sri Harmandar Sahib complex

## Punjab government proved failure during Covid-19 period, SGPC did commendable work: Sukhbir Singh Badal

## In the next phase, Covid vaccination camps to be started at Takhts: Bibi Jagir Kaur

Amritsar: The Shiromani Gurdwara Parbandhak Committee (SGPC) today started 'Free Covid Vaccination Camp' outside Sackhkhand Sri Harmandar Sahib at the plaza in front of the Information Center, which was jointly inaugurated by SGPC president Bibi Jagir Kaur and Shiromani Akal Dal (SAD) president Sukhbir Singh Badal.

After spending about Rs 53 lakh, SGPC has arranged 5,000 doses of Covaxin for this camp, which will be administered to the people free-of-cost.

During the inauguration of the camp, SAD president Sukhbir Singh Badal said this initiative of SGPC is more significant when people are facing problems in getting vaccinated and "there is no proper arrangement for vaccines by the Punjab government", said Sukhbir.

Sukhbir Singh Badal said that SGPC being the foremost body of the Sikhs is fulfilling its responsibility at the time of the Covid-19 pandemic.

"The Punjab government did not fulfill its due responsibility due to which, Covid-19 death rate in Punjab is the highest today. In Punjab, the government has not made proper arrangements for vaccines, medicines, ventilators, and Covid care centres to fight against Covid-19", said Sukhbir Singh Badal.

"As per the present situation, the vaccine is the biggest need but the Punjab government is doing nothing about the same. Even due to the negative attitude of the Government of India (GOI), it is not possible for many social service organisations

including SGPC to help the people in this time of pandemic", said Sukhbir Singh Badal. Giving an example of the negative attitude of GOI, SAD president Sukhbir Singh said, "Non-granting of permission by the government to the SGPC for the Pfizer vaccine, which was being arranged by the SGPC with the help of Sikh organizations in the United States of America (USA). It is incomprehensible why the governments are adopting a negative attitude in such a time of crisis."

Sukhbir Singh lauded the services rendered to humanity by the SGPC and Delhi Sikh Gurdwara Management Committee and reiterated the commitment of the SAD to extend cooperation at all levels. On this occasion, SGPC president Bibi Jagir Kaur said, "The representative body of the Sikh Panth, SGPC is with the people during this Covid-19 pandemic and it will continue to work for human welfare in the light of the principles of the Gurus."

"SGPC has so far set up nine Covid Care Centres at various places in Punjab, from where about 900 patients have been cured. Now the SGPC has started Covid vaccine camps. Arrangements will also be made to start the vaccination camps at Takht Sahibs after the camp at Sri Darbar Sahib. SGPC had been administering free vaccines at Sri Guru Ramdas Medical College from day one and efforts would be made to order more vaccines in the coming days."

Bibi Jagir Kaur thanked SAD president Sukhbir Singh Badal for his support in arranging the vaccine.

On this occasion, SGPC senior vice-president Surjit Singh Bhitewad, junior vice-president Baba Buta Singh, general secretary Bhagwant Singh Sialka, chief secretary Harjinder Singh Dhami, executive committee members Satwinder Singh Tohra, Ajmer Singh Khera, Harbhajan Singh Masanan, Bhupinder Singh Bhalwan, and several members and officials were also present.

**People who got inoculated thank SGPC**

A large number of people arrived for vaccination during the Covid vaccination camp organized by the SGPC near the Information Center at Sri Darbar Sahib complex. The people waited for their turn in queues and they were managed by SGPC employees to ensure social distancing. Meanwhile, some people said, "Covid-19 vaccine is very much needed at present, but we are facing difficulties in getting the vaccine. That is why we have come for vaccination during the camp organized by the SGPC." On the occasion, the people thanked the SGPC for this work and also appealed to the government to make arrangements for vaccination as much as possible.

May 29 ■



ਜੂਨ 1984 ਦੇ ਘੱਲੂਘਾਰੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕਰਵਾਏ ਗਏ ਸਮਾਗਮ ਸਮੇਂ ਅਰਦਾਸ 'ਚ ਸ਼ਾਮਲ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਹੋਰ ਪੰਥਕ ਸ਼ਖ਼ਸੀਅਤਾਂ।



ਜੂਨ 1984 ਦੇ ਘੱਲੂਘਾਰੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕਰਵਾਏ ਗਏ ਸਮਾਗਮ ਦੌਰਾਨ ਸ਼ਹੀਦ ਸਿੰਘਾਂ ਦੇ ਪਰਿਵਾਰਾਂ ਨੂੰ ਸਨਮਾਨਿਤ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ (ਲੁਧਿਆਣਾ), ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ. ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੇ ਹੋਰ।

Regd. with the Registrar of Newspapers of India at No. 88/57.
Postal Registration No. L-I/PB-ASR/0323/2021-23
License No. PB/R-002/2021-23 Valid upto 31-12-2023 Licensed to post without prepayment

# Monthly GURDWARA GAZETTE June 2021

Shiromani Gurdwara Parbandhak Committee, Sri Amritsar.



ਜੂਨ 1984 ਦੇ ਘੱਲੂਘਾਰੇ ਸਮੇਂ ਜ਼ਖ਼ਮੀ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ 'ਚ
ਲੱਗੀ ਗੋਲੀ ਦਿਖਾਉਂਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ।

Owner: Shiromani Gurdwara Parbandhak Committee, Sri Amritsar. Publisher & Printer : Manjit Singh. Printed at Golden Offset Press, Gurdwara Ramsar Sahib, Sri Amritsar. Published from SGPC office, Teja Singh Samundri hall, Sri Amritsar. Editor: Manjit Singh.
Date: 23-06-2021